ੴ ਵਾਹਿਗੁਰੂ ਜੀ ਕੀ ਫਤਹਿ॥

# ਜਪੁ ਜੀ ਸਟੀਕ

## ਬਾਲ ਬੋਧਨੀ ਟੀਕਾ

ਜਿਸ ਕੋ
ਸ੍ਰੀ ਮਾਨ ਪੰਡਤ ਤਾਰਾ ਸਿੰਘ ਜੀ ਮਹੰਤ
ਅੰਮ੍ਰਿਤਸਰ ਨਿਵਾਸੀ ਨੇ ਰਚਿਆ

ਪ੍ਰਕਾਸ਼ਕ :
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ। (ਇੰਡੀਆ)

ISBN : 81-7601-841-4

ਪਹਿਲੀ ਐਡੀਸ਼ਨ ਸੰਨ 1904 ਬਾਬਤ ਨਾਨਕਸ਼ਾਹੀ ਸੰਮਤ 435

ਸੋਧੀ ਹੋਈ ਪਹਿਲੀ ਐਡੀਸ਼ਨ : ਮਈ 2007 ਨਾਨਕਸ਼ਾਹੀ ਸੰਮਤ 538

ਭੇਟਾ : 60-00

ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com

Web site: www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਭੂਮਿਕਾ

## ੧ੴ ਸਤਿਗੁਰ ਪ੍ਰਸਾਦਿ ॥

## ਜਪੁਜੀ ਸਾਹਿਬ

ਦਾਸ ਨੂੰ ਇਹ ਟੀਕਾ ਉਹਨਾਂ ਸੂਰਬੀਰਾਂ ਤੋਂ ਮਿਲਿਆ ਹੈ ਜਿਨ੍ਹਾਂ ਦਾ ਸਬੰਧ ਪੰਜਾਬ ਦੀ ਪਵਿੱਤਰ ਧਰਤੀ ਨਾਲ ਸੀ। ਇਹ ਸੂਰਬੀਰ ਸਿੱਖ ਸੈਨਿਕ ਸਿੱਖ ਮਿਸਲਾਂ ਦੇ ਵੇਲੇ ਮੇਰਠ (ਯੂ.ਪੀ.) ਦੇ ਪ੍ਰਾਂਤ ਵਿਚ ਉਹਨਾਂ ਲੋਕਾਂ ਦੀ ਬਹੁ-ਬੇਟੀ ਦੀ ਇਜ਼ੱਤ ਦੀ ਰਾਖੀ ਲਈ ਗਏ ਸਨ। ਮੇਰਠ ਤੋਂ ਹਰ ਸਾਲ ਸਰਬੱਤ ਖਾਲਸਾ ਸਮੇਲਨ ਦੋਰਾਨ ਇਹ ਲੋਕ ਸ੍ਰੀ ਅਕਾਲ ਤਖ਼ਤ ਸਾਹਿਬ ਆਉਂਦੇ ਤੇ ਆਪਣੇ ਦੁਖਾਂ ਭਰੀ ਵਾਰਦਾਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚ ਕੇ ਦਸਦੇ। ਇਸ ਦੁਖ ਨੂੰ ਦੂਰ ਕਰਨ ਲਈ ਸਿੱਖ ਜਰਨੈਲਾਂ ਨੇ ਆਪਣੇ ਸਿੱਖ ਸੈਨਿਕਾਂ ਨੂੰ ਇਸ ਪ੍ਰਾਂਤ ਵਿੱਚ ਇਹਨਾਂ ਦੀ ਰਾਖੀ ਲਈ ਪੱਕੇ ਤੋਰ 'ਤੇ ਤਾਇਨਾਤ ਕਰ ਦਿਤਾ। ਸਮਾਂ ਪਾ ਕੇ ਇਹਨਾਂ ਦਾ ਸਬੰਧ ਪੰਜਾਬ ਨਾਲੋਂ ਟੁਟਦਾ ਗਿਆ। ਉਥੋਂ ਦਾ ਪ੍ਰਾਂਤਿਕ ਰੰਗ ਇਹਨਾਂ ਨੂੰ ਚੜ੍ਹਦਾ ਗਿਆ। ਇਹ ਲੋਕ ਆਪਣੀ ਬੋਲੀ, ਪਹਿਰਾਵਾ, ਬੋਲ-ਚਾਲ ਤੇ ਸਭਿਆਚਾਰ ਨੂੰ ਮੂਲੋਂ ਹੀ ਭੁੱਲ ਗਏ ਤੇ ਦਇਆਨੰਦ ਦੇ ਪ੍ਰਚਾਰ ਨਾਲ ਇਹ ਲੋਕਾਂ ਦੁਆਰਾ ਹਿੰਦੂ ਧਰਮ ਦੇ ਸਭਿਆਚਾਰ ਨੂੰ ਅਪਣਾ ਲਿਆ। ਪਰ ਅੱਜ ਵੀ ਇਹਨਾਂ ਵਿਚ ਸਿੱਖੀ ਸੰਸਕਾਰ ਮੌਜੂਦ ਹਨ। ਜਨਮ ਮਰਨ ਸਮੇਂ ਤੇ ਹੋਰ ਸਮਾਗਮਾਂ ਦੋਰਾਨ ਇਹ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਵਾਉਂਦੇ ਹਨ ਅਤੇ ਇਹਨਾਂ ਦੇ ਅੰਦਰ ਅੱਜ ਵੀ ਪੰਜਾਬ ਦੇ ਸਭਿਆਚਾਰ ਨਾਲੋਂ ਟੁੱਟਣ ਦਾ ਦੁੱਖ ਹੈ। ਇਹਨਾਂ ਦੀ ਨੋਜਵਾਨ ਪੀੜ੍ਹੀ ਵਿਚ ਕੁਝ ਬੱਚੇ ਸਿੱਖ ਸੱਜ ਰਹੇ

ਹਨ। ੩੦੦ ਸਾਲਾਂ ਖਾਲਸਾ ਦਿਵਸ ਤੇ ਇਹਨਾਂ ਦੇ ਨੌਜਵਾਨਾਂ ਨੇ ਅੰਮ੍ਰਿਤ ਛੱਕ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ। ਇਹਨਾਂ ਦੇ ਬਜ਼ੁਰਗਾਂ ਹੱਥੋਂ ਇਹ ਟੀਕਾ ਦਾਸ ਨੂੰ ੩੦੦ ਸਾਲਾਂ 'ਤੇ ਪ੍ਰਾਪਤ ਹੋਇਆ।

੩੦੦ ਸਾਲਾਂ ਖਾਲਸਾ ਜਨਮ ਦਿਵਸ 'ਤੇ ਦਾਸ ਇਸ ਪ੍ਰਾਂਤ ਵਿਚ ਪ੍ਰਚਾਰ ਲਈ ਕਈ ਪਿੰਡਾਂ ਦੇ ਗੁਰਦੁਆਰਿਆਂ ਵਿਚ ਗਏ। ਇਸੇ ਦੌਰਾਨ ਇਹ ਟੀਕਾ ਇਕ ਗੁਰਦੁਆਰੇ ਤੋਂ ਬਜ਼ੁਰਗਾਂ ਕੋਲੋਂ ਪ੍ਰਾਪਤ ਹੋਇਆ। ਦਾਸ ੨੫ ਸਾਲ ਤੋਂ ਦਿਨ ਰਾਤ ਸਿੱਖ ਧਰਮ ਦੇ ਪ੍ਰਚਾਰ ਲਈ ਮਿਹਨਤ ਕਰ ਰਹੇ ਹਨ। ਵਾਹਿਗੁਰੂ ਮੇਹਰ ਕਰੇ ਇਹ ਉਪਰਾਲਾ ਜਾਰੀ ਰਹੇ।

— ਦਾਸ

ਗਿਆਨੀ ਗੁਰਮੀਤ ਸਿੰਘ ਖਾਲਸਾ

ਮੋਬਾ. 098558–18271 ਸਾਂਬਾ (ਜੰਮੂ)

ੴ ਸਤਿਗੁਰ ਪ੍ਰਸਾਦਿ ॥

ਦੋਹਿਰਾ ॥ ਬੰਦੋ ਪਰਮ ਦਿਆਲ ਗੁਰ ਨਾਨਕ ਨਾਨਕ ਰੂਪ। ਭੁਗਤਿ ਮੁਕਤਿ ਹਿਤ ਮੰਤ੍ਰ ਜਪੁ ਰਚਯੋ ਪਰਮ ਅਨੂਪ ॥੧॥ ਸ੍ਰੀ ਗੁਰੁ ਗੋਬਿੰਦ ਸਿੰਘ ਕੋ ਬਹੁ ਬਿਧਿ ਕਰੋਂ ਜੁਹਾਰ। ਕਾਮ ਦੁਸ੍ਰ ਹਤ ਚਰਨ ਰਤਿ ਦੀਜੈ ਲੋਧ ਉਦਾਰ ॥੨ ॥

# ਅਥ ਭੂਮਿਕਾ

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਕੇ ਅਵਤਾਰ ਹੋਨੇ ਕੇ ਪ੍ਰਜੋਜਨ ਅਰ ਦਸਾਂ ਜਾਮਿਆਂ ਵਿਖੇ ਇਸਥਿਤ ਹੋ ਕਰ ਧਰਮ ਕੇ ਅਸਥਾਪਨ ਵਾਸਤੇ ਜੋ ਜੋ ਉਪਕਾਰ ਕੀਤੇ ਹੈਨ ਸੋ ਸਰਬ ਜਗਤ ਮਹਿ ਸੂਰਜ ਕੀ ਨਿਆਂਈਂ ਪ੍ਰਗਟ ਹੈਨ ਤਿਨ ਕੇ ਜਾਹਿਰ ਕਰਨੇ ਮਹਿ ਕਿਸੇ ਪ੍ਰਮਾਣ ਕੀ ਜ਼ਰੂਰਤ ਨਹੀਂ ਹੈ ਅਰ ਜੋ ਗੁਰੂ ਨਾਨਕ ਦੇਵ ਜੀ ਨੇ ਆਪਣਾ ਹਿਰਦਾ ਰੂਪ ਮੂਲ ਮੰਤ੍ਰ ਸ੍ਰੀ ਜਪੁਜੀ ਸਾਹਿਬ ਜਗਤ ਕੇ ਸੰਪੂਰਣ ਜੀਵਾਂ ਕੇ ਉਧਾਰ ਵਾਸਤੇ ਗੁਰੂ ਅੰਗਦ ਦੇਵ ਜੀ ਕੋ ਉਪਦੇਸ਼ ਕੀਆ ਹੈ ਤਿਸ ਕਾ ਅਰਥ ਭੀ ਬੜੇ ਬੜੇ ਬੁੱਧੀਵਾਨ ਪੰਡਤ ਗਿਆਨੀ ਜਨੋਂ ਨੇ ਬਹੁਤ ਦ੍ਰਿਸ਼ਟਾਂਤ ਪ੍ਰਮਾਣੋਂ ਕੇ ਸਹਿਤ ਵਿਸਤਾਰ ਸੇ ਪ੍ਰਕਾਸ਼ਤ ਕੀਆ ਹੈ ਇਸ ਲੀਏ ਨਵੀਨ ਟੀਕਾ ਰਚਨੇ ਕੀ ਯੱਦਪਿ ਕੋਈ ਜ਼ਰੂਰਤ ਨਹੀਂ ਹੈ ਤਉ ਬੀ ਉਨ ਟੀਕਿਓਂ ਮਹਿ ਬਹੁਤ ਸੇ ਪ੍ਰੇਮੀ ਪੁਰਖੋ ਕੀ ਪ੍ਰਵਿਰਤੀ ਨਹੀਂ ਹੋ ਸਕਤੀ ਅਰ ਇਸ ਮੂਲ ਮੰਤ੍ਰ ਕੇ ਨਿਤਨੇਮ ਪਾਠ ਵਿਖੇ ਗੁਰੂ ਕ੍ਰਿਪਾ ਸੇ ਗੁਰੂ ਮਤ ਕੇ ਸਭ ਮਾਈ ਭਾਈ ਛੋਟੇ ਬਡੇ ਪੜ੍ਹੇ ਅਨਪੜ੍ਹੇ ਕੀ ਪ੍ਰਵਿਤਰੀ ਦੇਖਨੇ ਮੈਂ ਆਵੇ ਹੈ ਅਰ ਉਨ ਕੇ ਮਨ ਮਹਿ ਇਹ ਭੀ ਰੁਚੀ ਹੈ ਕਿ ਪਾਠ ਕਰਦਿਆਂ ਕਰਦਿਆਂ ਅਰਥ ਭੀ ਨਾਲ ਹੀ ਭਾਸ ਆਵੇ ਅਰ ਬਹੁਤੇ ਪ੍ਰੇਮੀ ਜਨਾਂ

ਦੀ ਪ੍ਰੇਰਣਾ ਭੀ ਹੈ ਕਿ ਜਪੁਜੀ ਦਾ ਕੋਈ ਐਸਾ ਸੁਖੈਨ ਟੀਕਾ ਸਿਰਫ ਇਕੋ ਇਕ ਅਰਥ ਹੋਵੇ ਜਿਸ ਨੂੰ ਪਾਠ ਕਰਨ ਦੇ ਨਾਲ ਹੀ ਥੋੜ੍ਹੀ ਦੇਰ ਵਿਚ ਬਾਲਕ ਅਤੇ ਮਾਈਆਂ ਭੀ ਸਮਝ ਲੈਣ ਸੋ ਸਿਰਫ ਇਸ ਗੱਲ ਦੇ ਵਾਸਤੇ ਮੈਂ ਪ੍ਰੇਮੀ ਜਨਾਂ ਦਾ ਪ੍ਰੇਰਿਆ ਹੋਇਆ ਅਤੀ ਸੁਖੈਨ ਪ੍ਰਸ਼ਨ ਉੱਤਰ ਪ੍ਰਕਾਰ ਸੇ ਕੇਵਲ ਅੱਖਰੀ ਅਰਥ ਲਿਖਦਾ ਹਾਂ ਇਸੀ ਕਾਰਨ ਤੇ ਬਾਲ ਬੋਧਨੀ ਟੀਕਾ ਇਸ ਗ੍ਰੰਥ ਕਾ ਨਾਮ ਭੀ ਸਮੀਚੀਨ ਹੈ।

# ਉਥਾਨਕਾ

ਗੁਰੂ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖਾਂ ਦੇ ਹਿਰਦੇ ਰੂਪੀ ਖੇਤਾਂ ਮਹਿ ਨਾਮ ਬੀਜ ਦਾ ਛੱਟਾ ਦੇਂਦੇ ਹੋਇ ਚਾਰ ਕੂੰਟਾਂ ਮਹਿ ਫਿਰ ਕੇ ਜਦ ਰਾਵੀ ਨਦੀ ਕੇ ਤੀਰੇ ਕਰਤਾਰਪੁਰ ਨਾਮਾ ਨਗਰ ਰਚਿਆ ਤਿਸ ਮਹਿ ਏਕ ਧਰਮਸਾਲਾ ਬਨਾਇ ਕਰ ਨਿਵਾਸ ਕਰਤੇ ਭਏ ਤਿਸੀ ਅਸਥਾਨ ਮਹਿ ਸ੍ਰੀ ਅੰਗਦ ਦੇਵ ਜੀ ਕਾ ਮਿਲਾਪ ਹੋਇਆ । ਕੁਛ ਸਮਾਂ ਬਿਤੀਤ ਕਰਕੇ ਜਗਤ ਕੀ ਗੁਰਿਆਈ ਗੁਰੂ ਅੰਗਦ ਦੇਵ ਜੀ ਕੋ ਦਈ ਅਰ ਆਪ ਸੱਚਖੰਡ ਚਲਨੇ ਕੀ ਤਿਆਰੀ ਕਰੀ ਤਬ ਭਾਈ ਬੁੱਢਾ ਸਾਹਿਬ ਜੀ ਤੇ ਆਦਿ ਪ੍ਰੇਮੀ ਸਿੱਖਾਂ ਨੇ ਗੁਰੂ ਅੰਗਦ ਦੇਵ ਜੀ ਕੋ ਪ੍ਰੇਰਿਆ ਤੇ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਆਗੇ ਪ੍ਰਾਰਥਨਾ ਕੀਤੀ ਜੀ ਸੱਚੇ ਪਾਤਸ਼ਾਹ ਜੈਸੇ ਹੋਰ ਮਤਾਂ ਵਾਲੇ ਗੀਤਾ ਗਾਯਤ੍ਰੀ ਸਹਸ੍ਰਨਾਮਾ ਕਾ ਜਪ ਪਾਠ ਕਰਤੇ ਹੈਂ ਤੈਸੇ ਆਪ ਕੀ ਸੰਗਤ ਕੋ ਕਿਸ ਮੰਤ੍ਰ ਦਾ ਨਿਤਨੇਮ ਪਾਠ ਕਰਨਾ ਚਾਹੀਦਾ ਹੈ ਜਿਸ ਕਰਕੇ ਸੰਗਤ ਦਾ ਲੋਕ ਪਰਲੋਕ ਵਿਚ ਭਲਾ ਹੋਵੇ ਸੋ ਉਪਾਇ ਕ੍ਰਿਪਾ ਕਰਕੇ ਕਹੋ ਜੀ। ਇਸ ਬੇਨਤੀ ਨੂੰ ਸੁਨ ਕਰ ਮਹਾਰਾਜ ਗੁਰੂ ਨਾਨਕ ਦੇਵ ਜੀ ਬੋਲੇ ਕਿ ਹੇ ਪੁਰਖਾ ਤੂੰ ਧੰਨ ਹੈਂ ਜਿਸ ਤੇ ਤੈਨੇ ਹੀ ਸਿਖੀ ਦਾ ਬੀਜ ਰਖਿਆ ਹੈ ਅਤੇ ਸਾਨੂੰ ਪ੍ਰਸੰਨ ਕੀਤਾ ਹੈ ਅਤੇ ਹੁਣ ਸਾਰੇ ਜਗਤ ਉਪਰ ਵਡਾ ਉਪਕਾਰ ਕੀਤਾ ਚਾਹੁੰਦਾ ਹੈਂ ਸੋ ਸੁਣ ਜੋ ਏਕ ਪਰਮ ਪਵਿਤ੍ਰ ਜਪੁ ਮੰਤ੍ਰ

ਸਾਡਾ ਅਗੇ ਸਿੱਧਾਂ ਨਾਲ ਪ੍ਰਸ਼ਨ ਉੱਤਰ ਸੰਬਾਦ ਰੂਪ ਹੋਇਆ ਸੀ ਸੋਈ ਸਾਡੇ ਹਿਰਦੇ ਦਾ ਗੋਪ ਤਾਤਪਰਜ ਮੰਤ੍ਰ ਹੈ ਜੋ ਕੋਈ ਪ੍ਰੇਮੀ ਸਿੱਖ ਇਸ ਜਪੁ ਮੰਤ੍ਰ ਨੂੰ ਸ਼ਰਧਾ ਸੰਜੁਗਤ ਪੜ੍ਹੇਗਾ ਅਥਵਾ ਸੁਣੇਗਾ ਤਿਸਕੇ ਸੰਪੂਰਣ ਪਾਪ ਨਾਸ ਹੋਵਨਗੇ ਤੇ ਅਨੇਕ ਜੱਗ ਤਪ ਤੀਰਥਾਂ ਦੇ ਪੁੰਨ ਫਲ ਪ੍ਰਾਪਤ ਹੋਣਗੇ ਅਰ ਜੋ ਕੋਈ ਗੁਰੂ ਮੁਖ ਤੇ ਇਸ ਕੇ ਅਰਥ ਕੋ ਸੁਣ ਕਰ ਧਾਰਨ ਕਰੇਗਾ ਸੋ ਜਨਮ ਮਰਨ ਸੰਸਾਰ ਚੁਰਾਸੀ ਤੇ ਛੁਟ ਕਰਕੇ ਪਰਮ ਧਾਮ ਸੁਧ ਸਰੂਪ ਨੂੰ ਪ੍ਰਾਪਤ ਹੋਵੇਗਾ।

ਸੋ ਸੰਬਾਦ ਏਹ ਹੈ ਕਿ ਜਦ ਅਸੀਂ ਪ੍ਰਿਥਵੀ ਪਰ ਰਟਨ ਕਰਦੇ ਕਰਦੇ ਸੁਮੇਰ ਪਰਬਤ ਪਰ ਗਏ ਤਹਾਂ ਗੋਰਖ ਮਛੰਦ੍ਰ ਸੇ ਆਦ ਬਡੇ ਬਡੇ ਸਿੱਧ ਬੈਠੇ ਹੋਏ ਸਨ ਅਰ ਅਸੀਂ ਕਰਤਾਰ ਕਰਤਾਰ ਕਰ ਬੋਲੇ ਤਾਂ ਸਿੱਧਾਂ ਨੇ ਸਾਨੂੰ ਵੱਡਾ ਆਦਰ ਦੇ ਕੇ ਬਿਠਾਇਆ ਜਦੋਂ ਆਪਸ ਵਿਚ ਦਰਸ਼ਨ ਮੇਲਾ ਹੋ ਚੁੱਕਾ ਤਾਂ ਸਿੱਧਾਂ ਨੇ ਪੁਛਿਆ ਜੋ ਤੁਸੀਂ ਮਾਤ ਲੋਕ ਵਿਚ ਰਹਿਣ ਵਾਲੇ ਛੋਟੀ ਉਮਰ ਦੇ ਮਾਨੁੱਖ ਇਸ ਦੇਵ ਅਸਥਾਨ ਸੁਮੇਰ ਪਰਬਤ ਪਰ ਕਿਸ ਬਲ (ਤਾਕਤ) ਕਰਕੇ ਪਹੁੰਚੇ ਹੋ ਤਾਂ ਅਸਾਂ ਉੱਤਰ ਕਹਿਆ ਕਿ ਹੇ ਸਿੱਧੋ ਅਸੀਂ ਪਰਮੇਸ਼ਰ ਅਕਾਲ ਪੁਰਖ ਕੇ ਨਾਮ ਬਲ ਸੇ ਇਥੇ ਪਹੁੰਚੇ ਹਾਂ ਅਰ ਹੋਰ ਅਗੇ ਭੀ ਜਾਵਾਂਗੇ ਤਾਂ ਸਿੱਧਾਂ ਨੇ ਪ੍ਰਸ਼ਨ ਕੀਤਾ ਉਹ ਪਰਮੇਸ਼ਰ ਦਾ ਕਉਣ ਨਾਮ ਹੈ ਜਿਸ ਦਾ ਤੁਸਾਨੂੰ ਇਤਨਾ ਬਲ ਹੈ ਤਾਂ ਅਸਾਂ ਕਹਿਆ :

ੴ

ਅਰਥ ਏਹ ਕਿ ਹੇ ਸਿਧੋ ਏਕ ਜੋ ਪਰਮਾਤਮਾ ਕਾ ਓਅੰ ਨਾਮ ਹੈ ਤਿਸ ਕੇ ਬਲ ਕਰਕੇ ਅਸੀਂ ਆਏ ਹਾਂ।

ਪ੍ਰਸ਼ਨ : ਪਰਮੇਸ਼ਰ ਕਾ ਨਾਮ ਭੀ ਹੋਰ ਨਾਮਾਂ ਕੀ ਨਿਆਂਈਂ ਨਾਸਵੰਤ ਹੋਵੇਗਾ ?

ਉੱਤਰ :

## ਸਤਿਨਾਮੁ

ਪਰਮੇਸ਼ਰ ਕਾ ਨਾਮ ਸੱਤ ਹੈ (ਨਾਸਵੰਤ ਨਹੀਂ)

ਪ੍ਰਸ਼ਨ : ਪਰਮੇਸ਼ਰ ਆਪ ਕੈਸਾ ਹੈ ਉਸ ਕੇ ਲਖਣ ਕਹੋ ?

ਉੱਤਰ :

## ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ

ਪਰਮੇਸੁਰ ਜਗਤ ਦੇ ਕਰਨੇ ਵਾਲਾ ਹੈ ਅਰ ਪੁਰਖ ਕਹੀਏ ਪੂਰਨ ਹੈ (ਭਾਵ ਏਹ ਕਿ ਸੰਪੂਰਨ ਜੀਵਾਂ ਕੇ ਸਰੀਰ ਰੂਪੀ ਪੁਰਾਂ ਵਿਖੇ ਇਸਥਿਤ ਹੈ) ਅਰ ਉਸਨੂੰ ਕਿਸੇ ਦਾ ਭਉ (ਡਰ) ਨਹੀਂ ਹੈ ਅਰ ਕਿਸੇ ਨਾਲ ਉਸ ਦਾ ਵੈਰ ਨਹੀਂ ਅਤੇ ਕਾਲ ਤੇ ਰਹਿਤ ਉਸਦਾ ਸਰੂਪ ਹੈ ਅਤੇ ਜੂਨੀਆਂ ਵਿਚ ਨਹੀਂ ਆਂਵਦਾ (ਭਾਵ ਜਨਮ ਤੇ ਰਹਿਤ ਹੈ) ਅਰ ਸੈਭੰ ਕਹੀਏ ਸੁਤਾ ਪ੍ਰਕਾਸ਼ ਹੈ (ਭਾਵ ਏਹ ਕਿ ਆਪਣੇ ਪ੍ਰਕਾਸ਼ ਕਰਕੇ ਹੀ ਪ੍ਰਕਾਸ਼ਵਾਨ ਹੈ) ਅਥਵਾ ਸੈਂਕੜੇ ਬਿਘਨ ਪਾਪਾਂ ਕੇ ਭੰਗਨ ਕਰਨੇ ਵਾਲਾ ਹੈ।

ਪ੍ਰਸ਼ਨ : ਐਸੇ ਪਰਮਾਤਮਾ ਕੀ ਪ੍ਰਾਪਤੀ ਕਉਨ ਸਾਧਨ ਕਰ ਹੋਤੀ ਹੈ ?

ਉੱਤਰ :

## ਗੁਰ ਪ੍ਰਸਾਦਿ ॥ਜਪੁ॥

(ਹੇ ਸਿੱਧੋ) ਗੁਰਾਂ ਦੀ ਕਿਰਪਾ ਵਾ ਉਪਦੇਸ਼ ਕਰਕੇ ਹੀ (ਐਸੇ ਭਗਵੰਤ ਕੀ ਪ੍ਰਾਪਤੀ ਹੋਵੇ ਹੈ) ਹੇ ਅੰਗਦ ਦੇਵ ਇਸ ਮੰਤ੍ਰ ਨੂੰ ਸਦੀਵ ਕਾਲ ਜਪਣਾ ਕਰੋ।

ਪ੍ਰਸ਼ਨ: ਓਹੁ ਪਰਮਾਤਮਾ ਆਪ ਕਦੋਂ ਦਾ ਸੱਚਾ ਹੈ ਅਰ ਉਸ ਦਾ ਨਾਮ ਕਦੋਂ ਦਾ ਸੱਚਾ ਹੈ?

ਉੱਤਰ:

## ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

(ਏਕ ਸੇ ਅਨੇਕ ਹੋਨੇ ਕੀ ਇਛਾ ਤੇ) ਆਦਿ ਕਹੀਏ ਪਹਿਲੇ ਭੀ ਸੱਚ ਹੈਸੀ (ਫੇਰ ਸੂਖਮ ਸ੍ਰਿਸ੍ਰੀ ਕੋ ਰੱਚ ਕਰਕੇ) ਸਤਜੁਗ ਤ੍ਰੇਤਾ ਆਦ ਜੁਗੋਂ ਕੀ ਮਰਜਾਦਾ ਬਨਾਵਨੇ ਕੇ ਆਦ ਭੀ ਸੱਚ ਹੋਤਾ ਭਇਆ ਪੁਨਾ ਹੈ ਭੀ ਕਹੀਏ ਇਸ ਕਾਲ ਮਹਿ ਭੀ (ਨਾਨਾ ਪ੍ਰਕਾਰ ਕੀ ਜਗਤ ਮਰਜਾਦਾ ਕੇ ਹੋਇਆ ਭੀ) ਸੱਚ ਹੈ ਨਾਨਕ ਦੇਵ ਮਹਾਰਾਜ ਕਹਿਤੇ ਹੈਂ (ਹੇ ਸਿੱਧੋ) ਸੋ ਪਰਮੇਸ਼ਰ ਆਗੇ ਭੀ ਸੱਚ ਹੋਵੇਗਾ ਭਾਵ ਏਹ ਕਿ ਸੰਪੂਰਣ ਕਾਰਜ ਕਾਰਨ ਰੂਪ ਜਗਤ ਕੇ ਨਾਸ ਹੋਇਆਂ ਪੀਛੇ ਭੀ ਸੱਚ ਰਹੇਗਾ ॥੧॥

ਪ੍ਰਸ਼ਨ: ਆਪ ਨੇ ਤਾਂ ਕਹਿਆ ਹੈ ਕਿ ਗੁਰਾਂ ਕੇ ਪ੍ਰਸਾਦ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਅਰ ਕਈ ਮਹਾਤਮਾ ਦਾ ਏਹ ਮਤਾ ਹੈ ਕਿ ਸਰੀਰ ਕੀ ਸੁਚ ਪਵਿਤ੍ਰਤਾ ਰਖਣੀ ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਹੈ?

ਉੱਤਰ:

## ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥

(ਬਾਹਰੋਂ ਸਰੀਰ ਦੀ) ਸੋਚੈ ਕਹੀਏ ਸੁਚ ਪਵਿਤ੍ਰਤਾ ਕਰਕੇ (ਅੰਦਰੋਂ ਮਨ ਦੀ) ਸੋਚ (ਪਵਿਤ੍ਰਤਾ) ਨਹੀਂ ਹੁੰਦੀ ਜੇਕਰ ਲੱਖ ਵੇਰੀਂ ਭੀ ਬਾਹਰਲੀ ਸੋਚ (ਪਵਿਤ੍ਰਤਾ) ਕਰੀਏ।

ਪ੍ਰਸ਼ਨ : ਕਈ ਲੋਕ ਏਹ ਭੀ ਆਖਦੇ ਹੈਨ ਜੁਬਾਣੀ ਦੀ ਮੋਨਤਾ

ਰਖਣੇ ਕਰ ਮਨ ਦੀ ਪਵਿਤ੍ਰਤਾ ਹੁੰਦੀ ਹੈ ?

ਉੱਤਰ:

## ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥

(ਬਾਣੀ ਦੀ) ਚੁਪੈ ਕਹੀਏ ਮੋਨਤਾ ਰਖਣੇ ਕਰ (ਮਨ ਦੀ) ਚੁਪ (ਸ਼ਾਂਤੀ) ਨਹੀਂ ਹੁੰਦੀ ਜੇਕਰ ਬ੍ਰਿਤੀ ਦੀ ਤਾਰ ਭੀ ਲਗਾਇ ਰਖੀਏ (ਭਾਵ ਏਹ ਜੋ ਐਸੇ ਹਠ ਵਾਲੀ ਬ੍ਰਿਤੀ ਕਰ ਰਖੀਏ) ਕਿ ਅਸੀਂ ਬਾਣੀ ਕਰਕੇ ਕਦੀ ਭੀ ਨਹੀਂ ਬੋਲਾਂਗੇ।

ਪ੍ਰਸ਼ਨ: ਜਦ ਕਿਤੋਂ ਧਨ ਦੀ ਪ੍ਰਾਪਤੀ ਹੋ ਜਾਵੇ ਤਾਂ ਮਨ ਇਛਾ ਤੇ ਰਹਿਤ ਹੋਇਆ ਆਪੇ ਹੀ ਸ਼ਾਂਤ ਹੋ ਜਾਂਦਾ ਹੈ ?

ਉੱਤਰ:

## ਭੁਖਿਆ ਭੁਖ ਨ ਉਤਰੀ
## ਜੇ ਬੰਨਾ ਪੁਰੀਆ ਭਾਰ ॥

ਤ੍ਰਿਸ਼ਨਾਵਾਨ ਜੀਵਾਂ ਦੀ ਭੁਖ (ਤ੍ਰਿਸ਼ਨਾ) ਨਹੀਂ ਉਤਰਦੀ ਜੇਕਰ (ਚੌਂਦਾਂ) ਪੁਰੀਆਂ ਦੇ ਧਨ ਦਾ ਭਾਰ ਬੰਨ ਕੇ ਦੇ ਦਈਏ।

ਪ੍ਰਸ਼ਨ: ਮੂਰਖਾਂ ਦੀ ਤ੍ਰਿਸ਼ਨਾ ਤਾਂ ਨਾ ਨਿਵਿਰਤ ਹੋਵੇ ਪਰ ਸਿਆਣੇ ਪੰਡਤ ਲੋਕ ਤਾਂ ਆਪਣੀ ਚਤੁਰਾਈ ਕਰਕੇ ਸਭ ਬਾਤਾਂ ਨੂੰ ਪਾ ਲੈਂਦੇ ਹੈਨ ?

ਉੱਤਰ:

## ਸਹਸ ਸਿਆਣਪਾ ਲਖ ਹੋਹਿ
## ਤ ਇਕ ਨ ਚਲੈ ਨਾਲਿ ॥

(ਜੇਕਰ) ਹਜ਼ਾਰਾਂ ਤੇ ਲੱਖਾਂ ਭੀ ਸਿਆਣਪਾਂ (ਚਤੁਰਾਈਆਂ) ਇਸ ਜੀਵ ਵਿਚ ਹੋਵਨ (ਪਰੰਤੂ ਪਰਮੇਸ਼ਰ) ਨਾਲ ਇਕ ਭੀ ਨਹੀਂ ਚਲ ਸਕਦੀ (ਭਾਵ ਓਹ ਪਰਮੇਸ਼ਰ ਜੈਸਾ ਇਸ ਜੀਵ ਨੂੰ ਕੀਤਾ ਚਾਹੇ ਤੈਸਾ ਹੀ ਹੁੰਦਾ ਹੈ) ਅਬ ਸਿੱਧਾਂ ਦੇ ਪ੍ਰਸ਼ਨ ਦਾ ਅਨੁਵਾਦ ਗੁਰੂ ਜੀ ਮੂਲ ਵਿਚ ਕਰਦੇ ਹੈਨ।

## ਕਿਵ ਸਚਿਆਰਾ ਹੋਈਐ

## ਕਿਵ ਕੂੜੈ ਤੁਟੈ ਪਾਲਿ॥

(ਹੇ ਅੰਗਦ ਦੇਵ ਤਾਂ ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ ਜੋ ਪਰਮੇਸ਼ਰ ਪਾਸੋਂ) ਕਿਸ ਤਰਹ ਸੱਚੇ ਹੋਵੀਦਾ ਹੈ ਅਰ ਝੂਠ ਦੀ ਪਾਲ ਕਹੀਏ ਪੰਗਤੀ (ਜੋ ਹਿਰਦੇ ਵਿਚ ਬਨੀ ਹੋਈ ਹੈ) ਸੋ ਕਿਸ ਤਰ੍ਹਾਂ ਟੁੱਟੇ।

ਅਬ ਗੁਰੂ ਜੀ ਦੋਹਾਂ ਪ੍ਰਸ਼ਨਾਂ ਦਾ ਉਤਰ ਕਹਿੰਦੇ ਹੈਂ:

## ਹੁਕਮਿ ਰਜਾਈ ਚਲਣਾ

## ਨਾਨਕ ਲਿਖਿਆ ਨਾਲਿ॥੧॥

ਗੁਰੂ ਨਾਨਕ ਜੀ ਕਹੈਂ। ਹੇ ਸਿੱਧੋ! ਰਜਾਈ ਕਹੀਏ ਆਗਿਆ ਦੇ ਕਰਨੇ ਵਾਲਾ ਜੋ ਅਕਾਲ ਪੁਰਖੁ ਪਰਮੇਸ਼ਰ ਹੈ ਤਿਸ ਦੇ ਹੁਕਮ ਵਿਚ ਚਲਣਾ ਇਸ ਕਰਕੇ ਤਾਂ ਭਗਵੰਤ ਪਾਸੋਂ ਸਚਿਆਰੇ ਹੋਵੀਦਾ ਹੈ (ਅਰ ਜੋ ਪਰਮੇਸ਼ਰ ਨੇ ਸਾਡਿਆਂ ਕਰਮਾਂ ਅਨੁਸਾਰ) ਲਿਖ ਦਿਤਾ ਹੈ ਸੋ ਸਾਡੇ ਨਾਲ ਹੈ। ਇਸ ਨਿਸ਼ਚੇ ਕਰਨੇ ਕਰ ਕੂੜ ਦੀ ਪੰਗਤੀ ਛੁਟ ਜਾਂਦੀ ਹੈ॥੧॥

ਪ੍ਰਸ਼ਨ: ਰਜਾਈ (ਪਰਮੇਸ਼ਰ ਦਾ) ਹੁਕਮ ਕਿਤਨਾ ਕੁ ਹੈਂ ?

ਉੱਤਰ:

## ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥

(ਹੇ ਸਿੱਧੋ ਪਰਮੇਸ਼ਰ ਦਾ) ਹੁਕਮ (ਤੋਲ ਮਿਣ ਕਰਕੇ ਤਾਂ) ਕਹਿਆ ਨਹੀਂ ਜਾਂਦਾ ਪਰੰਤੂ ਸਾਰੇ ਜਗਤ ਕਾ ਬਿਵਹਾਰ ਪਰਮੇਸ਼ਰ ਦੇ ਹੁਕਮ ਵਿਚ ਹੈ ਸੋਈ ਕਹਿੰਦੇ ਹਾਂ। ਹੁਕਮੀ ਕਹੀਏ ਹੁਕਮ ਕਰਨ ਵਾਲੇ ਪਰਮੇਸ਼ਰ ਦੇ ਹੁਕਮ ਕਰਕੇ ਹੀ ਸਭ ਮਨੁੱਖ ਪਸ਼ੂ ਪੰਛੀ ਆਦਿਕ ਸਰੀਰਾਂ ਦੇ ਅਕਾਰ ਬਨਦੇ ਹੈਨ।

## ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

(ਫੇਰ) ਹੁਕਮੀ ਦੇ (ਹੁਕਮ ਕਰਕੇ ਹੀ) ਉਨ੍ਹਾਂ ਸਰੀਰਾਂ ਵਿਚ ਜੀਵ (ਰੂਹੂ) ਪ੍ਰਵੇਸ਼ ਕਰਦੇ ਹੈਨ ਅਰ ਹੁਕਮ ਕਰਕੇ ਹੀ (ਉਨ੍ਹਾਂ ਜੀਵਾਂ ਨੂੰ ਕਰਮਾਂ ਅਨੁਸਾਰ ਨਾਮ ਗਿਆਨ ਪਦਾਰਥਾਂ ਦੀ) ਵਡਿਆਈ (ਇੱਜ਼ਤ) ਮਿਲਦੀ ਹੈ ।

## ਹੁਕਮੀ ਉਤਮੁ ਨੀਚੁ
## ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਹੁਕਮੀ ਦੇ (ਹੁਕਮ ਕਰਕੇ ਹੀ) ਚੰਗੇ ਤੇ ਮੰਦੇ (ਕਰਮ ਕਰਦੇ ਹੈਂ) ਅਰ ਹੁਕਮੀ ਦੇ (ਹੁਕਮ ਅਨੁਸਾਰ) ਲਿਖੇ ਹੋਇ (ਆਪਣੇ ਆਪਣੇ ਕਰਮਾਂ ਦੇ ਫਲ) ਸੁਖ ਅਤੇ ਦੁਖ ਪਾਂਵਦੇ ਹੈਨ।

## ਇਕਨਾ ਹੁਕਮੀ ਬਖਸੀਸ
## ਇਕਿ ਹੁਕਮੀ ਸਦਾ ਭਵਾਈਅਹਿ ॥

ਇਕਨਾਂ (ਉਤਮ ਕਰਮਾਂ ਵਾਲਿਆਂ ਨੂੰ) ਹੁਕਮੀ ਦੇ ਹੁਕਮ ਕਰਕੇ (ਨਾਮ ਗਯਾਨ ਦੀ) ਬਖਸ਼ੀਸ਼ ਹੁੰਦੀ ਹੈ (ਤਿਸ ਕਰਕੇ ਓਹ ਪ੍ਰੇਮੀ ਜਨਮ

ਮਰਨ ਤੇ ਰਹਿਤ ਹੋ ਜਾਂਦੇ ਹੈਨ) ਇਕ (ਨੀਚ ਕਰਮਾਂ ਵਾਲੇ) ਹੁਕਮੀ ਦੇ ਹੁਕਮ ਕਰਕੇ ਸਦਾ ਹੀ ਜੂਨੀਆਂ ਵਿਚ ਭ੍ਰਮਾਈ ਦੇ ਹੈਨ।

## ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥

(ਹੇ ਸਿੱਧੋ) ਸਭ ਕੋਈ ਅਸਥਾਵਰ ਜੰਗਮ ਜੀਵ ਪਰਮੇਸ਼ਰ ਦੇ ਹੁਕਮ ਵਿਚ ਹੈਨ ਹੁਕਮ ਤੋਂ ਬਾਹਿਰ ਕੋਈ ਭੀ ਜੀਵ ਨਹੀਂ ਹੈ।

## ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨ ॥

ਗੁਰੂ ਨਾਨਕ ਜੀ ਕਹੈਂ ਜੇਕਰ ਇਹ ਜੀਵ ਪਰਮੇਸ਼ਰ ਦੇ ਹੁਕਮ ਨੂੰ ਸਮਝੇ ਤਾਂ (ਕਿਸੇ ਕੰਮ ਵਿਚ ਭੀ) ਕੋਈ ਹੰਗਤਾ ਮਮਤਾ ਨਹੀਂ ਕਹਿੰਦਾ ਹੈ (ਭਾਵ ਸਰਬਦਾ ਕਾਲ) ਪਰਮੇਸ਼ਰ ਦੇ ਭਾਣੇ ਨੂੰ ਹੀ ਮੰਨਦਾ ਹੈ।

ਪ੍ਰਸ਼ਨ: ਐਸਾ ਜੋ ਪਰਮੇਸ਼ਰ ਹੁਕਮੀ ਹੈ ਉਸ ਦਾ ਬਲ (ਤਾਕਤ) ਕਹੋ ਕਿਤਨਾ ਕੁ ਹੈ ?

ਉੱਤਰ:

## ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥

(ਹੇ ਸਿੱਧੋ ਪਰਮੇਸ਼ਰ ਦੇ) ਤਾਣ ਕਹੀਏ ਬਲ ਨੂੰ ਕਉਣ ਗਾਵੈ ਜੇ ਕਿਸੇ ਵਿਚ ਕਹਿਣ ਦਾ ਤਾਣ (ਬਲ) ਹੋਵੇ ਤਾਂ ਕਹੇ ਭਾਵ ਕੋਈ ਭੀ ਨਹੀਂ ਕਹਿ ਸਕਦਾ।

ਪ੍ਰਸ਼ਨ: ਜੇਕਰ ਉਸ ਦਾ ਬਲ ਨਹੀਂ ਕਹਿ ਸਕਦੇ ਤਾਂ ਉਸ ਦੀ ਬਿਭੂਤੀ ਨੂੰ ਹੀ ਕਹੋ ?

ਉੱਤਰ:

## ਗਾਵੈ ਕੋ ਦਾਤਿ ਜਾਣੈ ਨੀਸਾਣੁ ॥

ਕਉਣ ਗਾਵੇ ਉਸ ਦੀ ਦਾਤਿ ਕਹੀਏ ਬਿਭੂਤੀ ਨੂੰ (ਜੇਕਰ)

ਨੀਸਾਣ ਕਹੀਏ ਪ੍ਰਗਟ ਕਰਕੇ ਜਾਣੇ । ਤਾਂ ਕਹੇ ਨਾਵ ਏਹ ਕਿ ਜਦ ਇੰਦਤਾ ਕਰਕੇ ਉਸਦੀ ਦਾਤ ਨੂੰ ਨਹੀਂ ਜਾਣ ਸਕਦੇ ਤਾਂ ਕਹਿਆ ਕੈਸੇ ਜਾਵੇ।

## ਗਾਵੈ ਕੋ ਗੁਣ ਵਡਿਆਈਆ ਚਾਰ ॥

ਕਉਣ ਗਾਵੇ ਉਸਦੇ ਗੁਣ (ਉਪਕਾਰਾਂ ਨੂੰ) ਤੇ ਵਡਿਆਈ (ਮਹਿਮਾ ਨੂੰ) ਅਤੇ ਚਾਰ ਕਹੀਏ ਸ੍ਰੇਸ਼ਟ ਕਰਮਾਂ ਨੂੰ (ਜੋ ਜੋ ਉਸ ਨੇ ਪਵਿਤ੍ਰ ਲੀਲ੍ਹਾ ਜਗਤ ਕੇ ਭਲੇ ਵਾਸਤੇ ਕੀਤੀਆਂ ਹੈਨ)।

## ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥

ਕਉਣ ਗਾਵੇ ਉਸ ਦੀ ਵਿਦਿਆ ਕਹੀਏ ਦਾਨਾਈ ਨੂੰ ਜਿਸ ਵਿਦਿਆ ਦਾ ਵਿਚਾਰ ਕਰਨਾ (ਭਾਵ ਸਮਝਨਾ ਭੀ) ਵਿਖਮੁ ਕਹੀਏ ਕਠਨ ਹੈ।

## ਗਾਵੈ ਕੋ ਸਾਜਿ ਕਰੇ ਤਨੁ ਖੇਹ ॥

ਕਉਣ ਗਾਵੈ (ਉਸ ਦੇ ਪ੍ਰਤਾਪ ਲੀਲ੍ਹਾ ਨੂੰ ਜੋ ਸਾਜਿ ਕਹੀਏ ਰੱਚ ਕਰਕੇ) ਅਨੇਕ ਪ੍ਰਕਾਰਾਂ ਦੇ (ਤਨ ਸਰੀਰਾਂ ਨੂੰ) ਫੇਰ ਖੇਹ ਰੂਪ ਕਰ ਦੇਂਦਾ ਹੈ (ਭਾਵ ਅਨੇਕ ਪ੍ਰਕਾਰ ਦੀਆਂ ਦੇਹਾਂ ਉਤਪਤ ਕਰਕੇ ਨਾਸ ਕਰ ਦੇਂਦਾ ਹੈ)

## ਗਾਵੈ ਕੋ ਜੀਅ ਲੈ ਫਿਰਿ ਦੇਹ ॥

ਕਉਣ ਗਾਵੈ ਉਸਦੀ ਲੀਲ੍ਹਾ ਨੂੰ ਜੋ ਇਕ ਦੇਹ ਵਿਚਹੁ ਜੀਅ ਕਹੀਏ ਪ੍ਰਾਣ ਕਲਾ ਨੂੰ ਲੈ ਕੇ ਫੇਰ ਦੂਸਰੀ ਦੇਹ ਵਿਚ ਪਾਇ ਦੇਂਦਾ ਹੈ।

## ਗਾਵੈ ਕੋ ਜਾਪੈ ਦਿਸੈ ਦੂਰਿ ॥

(ਐਸੀ ਮਹਿਮਾ ਵਾਲੇ ਪਰਮਾਤਮਾ ਨੂੰ) ਕਉਣ ਗਾਵੈ (ਜੋ

ਪਰਮੇਸ਼ਰ) ਜਾਪੈ ਕਹੀਏ ਬੁੱਧੀ ਕਰਕੇ ਜਾਨਣੇ ਸੇ (ਅਰ ਨੇਤ੍ਰਾਂ) ਕਰ ਕੇ ਦਿਸਨੇ ਤੇ ਦੂਰ ਕਹੀਏ ਰਹਿਤ ਹੈ।

ਪ੍ਰਸ਼ਨ: ਜਦ ਨੇਤ੍ਰਾਂ ਕਰਕੇ ਦਿਸਿਆ ਨਾ ਅਰ ਬੁੱਧੀ ਕਰਕੇ ਜਾਣਿਆ ਨਾ ਗਿਆ ਤਾਂ ਸਹੇ ਦੇ ਸਿੰਙਾਂ ਦੀ ਨਿਆਈਂ ਕੁਛ ਚੀਜ਼ ਨਾ ਹੋਇਆ।

ਉੱਤਰ:

## ਗਾਵੈ ਕੋ ਵੇਖੈ ਹਾਦਰਾ ਹਦੂਰਿ ॥

(ਜੋ ਪਰਮਾਤਮਾ) ਹਾਦਰਾ ਕਹੀਏ ਨਜੀਕ ਹਦੂਰ ਕਹੀਏ ਪ੍ਰਤੱਖ ਹੋ ਕੇ (ਸੰਪੂਰਣ ਜੀਵਾਂ ਦੇ ਗੁਪਤ ਪ੍ਰਗਟ ਕਰਮਾਂ ਨੂੰ) ਵੇਖ ਰਹਿਆ ਹੈ (ਉਸ ਨੂੰ ਬਾਣੀ ਕਰਕੇ) ਕਉਣ ਗਾਵੈ।

## ਕਥਨਾ ਕਥੀ ਨ ਆਵੈ ਤੋਟਿ ॥

(ਪੁਨਾ ਉਸ ਦੇ ਉਣ ਉਪਕਰਾਂ ਦੀਆਂ) ਕਥਨਾ ਕਹੀਏ ਕਵੀਸ਼ਰੀਆਂ ਦੇ ਕਥਨ ਦਾ ਭੀ ਤੋਟ ਕਹੀਏ ਅੰਤ ਨਹੀਂ ਆਂਵਦਾ।

## ਕਥਿ ਕਥਿ ਕਥੀ ਕੋਟੀ ਕੋਟਿ ਕੋਟਿ

(ਇਕ ਇਕ ਕਥ ਪਦ ਕੇ ਸਾਥ ਇਕ ਇਕ ਕੋਟਿ ਪਦ ਕੋ ਜੋੜ ਲੈਣਾ) ਕੋਟੀ ਕਹੀਏ ਕ੍ਰੋੜਾਂ ਹੀ (ਬਿਆਸ ਆਦਿਕ) ਪਿਛੇ ਕਥਦੇ ਰਹੇ ਹੈਂ ਅਰ ਕ੍ਰੋੜਾਂ ਹੀ ਇਸ ਕਾਲ ਮੈ ਕਥਦੇ ਹੈਂ ਅਰ ਕ੍ਰੋੜਾਂ ਹੀ ਆਗੇ ਭਵਿਖਤ ਕਾਲ ਮੈ ਕਥਨ ਕਰੇਂਗੇ (ਤਉ ਭੀ ਅੰਤ ਨਹੀਂ ਆਂਵਦਾ)।

ਪ੍ਰਸ਼ਨ: ਜਦ ਪਰਮੇਸ਼ਰ ਦੀਆਂ ਉਸਤਤੀਆਂ ਦੇ ਕਥਨ ਦੀ ਸਮਾਪਤੀ ਨਾ ਹੋਈ ਤਾਂ ਪਰਮੇਸ਼ਰ ਪਾਸੋਂ ਫਲ ਭੀ ਕੁਛ ਨਾ ਮਿਲੇਗਾ ?

ਉੱਤਰ :

## ਦੇਦਾ ਦੇ ਲੈਦੇ ਥਕਿ ਪਾਹਿ ॥

ਦੇਦਾ ਕਹੀਏ ਦਾਤਾਂ ਦੇ ਦੇਨ ਵਾਲਾ (ਪਰਮੇਸ਼ਰ) (ਸਦਾ ਹੀ ਜਥਾ ਜੋਗ ਕਰਮਾਂ ਦਾ ਫਲ) ਦੇਤਾ ਹੈ ਅਰ ਲੈਣੇ ਵਾਲੇ ਜੀਵ (ਕਰਮਾਂ ਦੇ ਫਲ ਨੂੰ ਭੋਗ ਕਰਕੇ) ਥਕ ਪਾਹਿ ਕਹੀਏ ਮ੍ਰਿਤੂ ਕੇ ਅਧੀਨ ਹੋ ਜਾਂਦੇ ਹੈਨ।

## ਜੁਗਾ ਜੁਗੰਤਰਿ ਖਾਹੀ ਖਾਹਿ ॥

ਜੁਗਾਂ ਜੁਗਾਂ ਦੇ ਅੰਦਰ (ਦਾਤਾ ਪਰਮੇਸ਼ਰ ਦੇ ਦਿਤੇ ਹੋਇ) ਖਾਹੀ ਕਹੀਏ ਪਦਾਰਥਾਂ ਨੂੰ (ਜੀਵ ਲੈ ਲੈ ਕੇ) ਖਾਂਦੇ ਹੈਨ।

## ਹੁਕਮੀ ਹੁਕਮੁ ਚਲਾਏ ਰਾਹੁ ॥

ਅਰ ਹੁਕਮੀ (ਪਰਮੇਸ਼ਰ ਨੇ) ਆਪਨੇ ਵੇਦ ਰੂਪ ਹੁਕਮ ਕਰਕੇ (ਆਪਨੀ ਪ੍ਰਾਪਤੀ ਵਾਸਤੇ ਨਿਸ਼ਕਾਮ ਕਰਮ ਭਗਤੀ ਗਯਾਨ ਰੂਪ) ਰਾਹੁ ਕਹੀਏ ਰਸਤੇ ਚਲਾਏ ਹੈਨ।

## ਨਾਨਕ ਵਿਗਸੈ ਵੇਪਰਵਾਹੁ ॥ ੩ ॥

ਗੁਰੂ ਨਾਨਕ ਜੀ ਮਹਾਰਾਜ ਕਹੈਂ (ਹੇ ਸਿੱਧੋ ! ਜੋ ਕੋਈ ਅਧਿਕਾਰੀ ਭਗਤੀ ਆਦਿਕ ਰਸਤਿਆਂ ਵਿਖੇ ਚਲਦਾ ਹੈ ਉਸ ਦੇ ਉਪਰ) ਵੇਪਰਵਾਹੁ (ਪਰਮੇਸ਼ਰ) ਵਿਗਸੈ ਕਹੀਏ ਪ੍ਰਸੰਨ ਹੁੰਦਾ ਹੈ ॥ ੩ ॥

ਪ੍ਰਸ਼ਨ : ਜੈਸੇ ਦੁਨੀਆਂ ਦੇ ਬਾਦਸ਼ਾਹ ਆਪਨੇ ਹੁਕਮ ਨਾਲ ਕਈ ਰਾਹੁ ਚਲਾਉਂਦੇ ਹਨ ਪਰ ਸਮਾਂ ਪਾ ਕੇ ਜਦ ਉਹ ਬਾਦਸ਼ਾਹ ਮਰ ਜਾਂਦੇ ਹੈਨ ਤਾਂ ਕੋਈ ਉਨ੍ਹਾਂ ਦਾ ਨਾਮ ਨਿਸ਼ਾਨ ਨਹੀਂ ਰਹਿੰਦਾ ਤੈਸੇ ਹੀ ਪਰਮੇਸ਼ਰ ਦੇ ਰਾਹ ਚਲਾਏ ਹੋਇ ਭੀ ਕਦੀ ਦੂਰ ਹੋ ਜਾਂਦੇ ਹੋਣਗੇ?

ਉੱਤਰ:

## ਸਾਚਾ ਸਾਹਿਬੁ ਸਾਚੁ ਨਾਇ
## ਭਾਖਿਆ ਭਾਉ ਅਪਾਰੁ ॥

ਸਾਹਿਬ ਕਹੀਏ ਸਭਨਾਂ ਦਾ ਮਾਲਕ ਆਪ ਸੱਚਾ ਹੈ ਤੇ ਨਾਮ ਭੀ ਉਸ ਦਾ ਸੱਚਾ ਹੈ (ਇਸ ਗੱਲ ਨੂੰ) ਅਪਾਰ ਕਹੀਏ ਅਨੇਕ ਹੀ ਮਹਾਤਮਾ ਨੇ ਭਾਉ (ਪ੍ਰੇਮ) ਕਰਕੇ ਭਾਖਿਆ (ਕਥਨ ਕੀਤਾ) ਹੈ।

## ਆਖਹਿ ਮੰਗਹਿ ਦੇਹਿ ਦੇਹਿ
## ਦਾਤਿ ਕਰੇ ਦਾਤਾਰੁ ॥

(ਉਸ ਸੱਚੇ ਮਾਲਕ ਦੇ ਅਗੇ ਸੰਪੂਰਣ ਦੇਵੀ ਦੇਵਤਾ ਬ੍ਰਹਮਾਦਕ ਜੀਵ ਬੇਨਤੀਆਂ ਨੂੰ) ਆਖਦੇ ਹੈਨ ਅਤੇ ਪਦਾਰਥਾਂ ਨੂੰ ਮੰਗਦੇ ਹੈਨ (ਕਿ ਹੇ ਅਕਾਲ ਪੁਰਖ ਸਾਨੂੰ) ਇਸ ਲੋਕ ਦੇ ਸੁਖ ਭੀ ਦੇ ਅਰ ਪਰਲੋਕ ਦੇ ਸੁਖ ਭੀ ਦੇ ਅਰ ਸੋ ਦਾਤਾਰ ਕਹੀਏ ਸਭ ਦਾਤਾਂ ਦੇ ਦੇਣੇ ਵਾਲਾ ਭਗਵੰਤ ਜੀਵਾਂ ਉਪਰ (ਕਰਮਾਂ ਅਨੁਸਾਰ) ਆਪਣੀ ਦਾਤ ਕਰਦਾ ਹੈ।

ਅਬ ਸਿੱਧਾਂ ਦੇ ਪ੍ਰਸ਼ਨ ਦਾ ਅਨੁਵਾਦ ਗੁਰੂ ਜੀ ਮੂਲ ਮਹਿ ਆਪ ਹੀ ਕਰਦੇ ਹੈਨ।

## ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
## ਮੁਹੌ ਕਿ ਬੋਲਣੁ[੧] ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥

(ਹੇ ਅੰਗਦ ਦੇਵ, ਤਾਂ ਸਿੱਧਾਂ ਨੇ ਸਾਨੂੰ ਏਹ ਪੁਛਿਆ ਕਿ ਪਰਮੇਸ਼ਰ ਦੇ) ਅਗੇ ਫੇਰਿ ਕਹੀਏ ਭੇਟਾ ਕਿਆ ਰਖੀਏ ਜਿਸ ਕਰਕੇ ਉਸ ਦਾ ਦਰਬਾਰ ਕਹੀਏ ਅਸਥਾਨ ਅਥਵਾ ਸਰੂਪ ਦਿੱਸ ਆਵੇ। ਅਰ ਮੁਖੋਂ

ਕੇਹੜੇ ਬਚਨ੍ਹ ਬੋਲੀਏ ਜਿਨ੍ਹਾਂ ਬਚਨਾਂ ਨੂੰ ਸੁਣ ਕੇ (ਪਰਮੇਸ਼ਰ ਸਾਡੇ ਉਪਰ) ਪਿਆਰ ਧਰੇ।

ਅਬ ਦੋਹਾਂ ਪ੍ਰਸ਼ਨਾਂ ਦਾ ਉੱਤਰ ਇਕੋ ਤੁਕ ਵਿਚ ਕਹਿੰਦੇ ਹੈਨ।

## ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

(ਤਾਂ ਉੱਤਰ ਅਸਾਂ ਇਹ ਕਹਿਆ) ਜੋ ਅੰਮ੍ਰਿਤ ਵੇਲਾ ਕਹੀਏ ਪ੍ਰਾਤਾਕਾਲ ਅਥਵਾ ਮਾਨੁੱਖ ਜਨਮ ਵਿਖੇ ਜੋ ਪਰਮੇਸ਼ਰ ਦੇ ਸੱਚੇ ਨਾਮ ਦਾ ਸਿਮਰਨ ਕਰਨਾ ਹੈ ਸੋਈ (ਪਰਮੇਸ਼ਰ ਅਗੇ ਭੇਟਾ ਰੱਖਣੀ ਹੈ ਅਤੇ ਪਰਮੇਸ਼ਰ ਦੇ ਉਪਕਾਰਾਂ ਨੂੰ) ਵਿਚਾਰ ਕਰਕੇ ਜੇਹੜੀ ਵਡਿਆਈ (ਉਸਤਤੀ) ਕਰਨੀ ਹੈ ਸੋਈ ਬਚਨ ਬੋਲਣੇ ਹੈਨ ਉਸਤਤੀ ਨੂੰ ਹੀ ਸੁਣ ਕੇ ਪਰਮੇਸ਼ਰ ਪਿਆਰ ਧਾਰਨ ਕਰਦਾ ਹੈ।

ਪ੍ਰਸ਼ਨ : ਕਰਮ ਕਾਂਡੀ ਲੋਕ ਕਰਮਾਂ ਕੀ ਹੀ ਮੁਖਤਾ ਰਖਦੇ ਹੈਨ ਜੁ ਪ੍ਰਾਤਾਕਾਲ ਅਗਨੀਹੋਤ੍ਰ ਆਦਿਕ ਕਰਮ ਹੀ ਕਰਨੇ ਜੋਗ ਹੈਂ ਨਾਮ ਸਿਮਰਨ ਨਹੀਂ ਕਹਿਤੇ ਹੈਂ ?

ਉੱਤਰ :

## ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥

(ਅਗਨੀਹੋਤ੍ਰਾਦਕ) ਕਰਮਾਂ ਕਰਕੇ (ਬਾਰੰਬਾਰ) ਸਰੀਰ ਰੂਪੀ ਕਪੜਾ ਹੀ ਪ੍ਰਾਪਤ ਹੁੰਦਾ ਹੈ ਅਰ ਨਦਰੀ ਕਹੀਏ ਪਰਮੇਸ਼ਰ ਦੀ ਕਿਰਪਾ ਕਰਕੇ (ਮਹਾਤਮਾ ਦੇ ਸਤਸੰਗ ਦੁਆਰਾ) ਮੋਖ ਦਾ ਦਰਵਾਜ਼ਾ (ਗਿਆਨ ਅਥਵਾ ਨਾਮ ਪ੍ਰਾਪਤ ਹੁੰਦਾ ਹੈ) ॥

## ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਗੁਰੂ ਨਾਨਕ ਜੀ ਕਹੈਂ (ਹੇ ਸਿਧੋ) ਏਵੈ ਕਹੀਏ ਐਸੇ ਹੀ ਨਿਸੱਚੇ ਕਰ ਜਾਣੀਐ ਜੋ ਸਭ (ਸੁਖਾਂ ਦੇ ਦੇਣੇ ਵਾਲਾ) ਆਪ ਹੀ ਸੱਚਾ ਭਗਵੰਤ

ਹੈ (ਭਾਵ ਇਹ ਕਿ ਸੰਪੂਰਣ ਕਰਮਾਂ ਕੇ ਫਲ ਭੀ ਉਸੀ ਕੇ ਹੀ ਅਧੀਨ ਹੈਂ ॥੪॥

ਪ੍ਰਸ਼ਨ : ਐਸਾ ਜੋ ਸੱਚਾ ਸਾਹਿਬ ਹੈ ਸੋ ਕਿਸਦਾ ਅਸਥਾਪਨ ਕੀਤਾ ਹੋਇਆ ਹੈ ਅਰ ਕਿਸ ਨੇ ਉਤਪਤ ਕੀਤਾ ਹੈ ?

ਉੱਤਰ :

## ਥਾਪਿਆ ਨ ਜਾਇ ਕੀਤਾ ਨ ਹੋਇ ॥

## ਆਪੇ ਆਪਿ ਨਿਰੰਜਨੁ ਸੋਇ ॥

(ਸੋ ਭਗਵੰਤ ਚੇਲੇ ਦੀ ਨਿਆਈਂ ਕਿਸੇ ਦੀ ਜਗ੍ਹਾ) ਥਾਪਿਆ ਹੋਇਆ ਨਹੀਂ ਹੈ ਅਰ (ਪੁੱਤ੍ਰ ਦੀ ਨਿਆਈਂ ਉਤਪਤ) ਕੀਤਾ ਹੋਇਆ ਭੀ ਨਹੀਂ ਕਿੰਤੂ ਸੋਈ ਨਿਰੰਜਨ ਕਹੀਏ ਮਾਇਆ ਤੇ ਰਹਤ ਸੁਧ ਸੱਚਦਾਨੰਦ ਆਪਣੇ ਆਪ ਕਰਕੇ ਹੀ (ਪ੍ਰਕਾਸ਼ਵਾਨ ਹੈ)।

## ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

(ਐਸੇ ਭਗਵੰਤ ਨੂੰ ਜਾਣ ਕਰਕੇ) ਜਿਨ੍ਹਾਂ ਪ੍ਰੇਮੀਆਂ ਨੇ ਸੇਵਿਆ (ਅਰਾਧਿਆ) ਹੈ ਤਿਨ੍ਹਾਂ ਨੇ (ਦੋਹਾਂ ਲੋਕਾਂ ਵਿਚ) ਮਾਨ ਕਹੀਏ ਆਦਰ ਅਥਵਾ ਗਿਆਨ ਪਾਇਆ ਹੈ।

## ਨਾਨਕ ਗਾਵੀਐ ਗੁਣੀ ਨਿਧਾਨੁ ॥

ਗੁਰੂ ਨਾਨਕ ਜੀ ਕਹੈਂ (ਹੇ ਸਿਧੋ) ਗੁਣੀ ਕਹੀਏ ਸਰਬ ਗੁਣਾਂ ਦਾ ਆਸਰਾ ਅਰ ਨਿਧਾਨ ਕਹੀਏ ਸਰਬ ਨਿਧੀਆਂ ਦਾ ਖਜ਼ਾਨਾ ਜੋ ਭਗਵੰਤ ਹੈ ਉਸੇ ਨੂੰ ਹੀ ਹਰ ਵੇਲੇ ਗਾਵਣਾ ਚਾਹੀਏ।

## ਗਾਵੀਐ ਸੁਣੀਐ ਮਨਿ ਰਖੀਐ ਭਾਉ ॥

(ਸਰਬਦਾ ਕਾਲ ਪਰਮੇਸ਼ਰ ਦੇ ਜਸ ਨੂੰ) ਗਾਇਨ ਕਰੀਏ (ਭਾਵ ਪ੍ਰੇਮੀ ਜਨਾਂ ਨੂੰ ਪ੍ਰੇਮ ਕਰ ਕੇ ਆਪ ਸੁਣਾਈਏ) ਅਰ ਮਹਾਤਮਾ ਕੇ ਮੁਖ ਤੇ ਆਪ ਸੁਣੀਏ (ਪੁਨਾ ਏਕਾਂਤ ਸਮੇਂ ਭੀ ਪਰਮੇਸ਼ਰ ਦੇ ਜਸ ਦਾ) ਭਾਉ ਕਹੀਏ ਪ੍ਰੇਮ ਮਨ ਵਿਚ ਰਖੀਏ।

## ਦੁਖੁ ਪਰ ਹਰਿ ਸੁਖੁ ਘਰਿ ਲੈ ਜਾਇ ॥

ਤਾਂ ਦੁੱਖਾਂ ਤੇ ਪਰ ਕਹੀਏ ਰਹਿਤ ਅਰ ਸੁਖਾਂ ਦਾ ਘਰ ਕਹੀਏ ਆਸਰਾ ਜੋ ਹਰੀ (ਪਰਮੇਸ਼ਰ ਹੈ) ਤਿਸ ਮਹਿ ਜਾਇ ਕਰ ਲੈ ਕਹੀਏ ਲੀਣ ਹੋਵੋਗੇ।

ਪ੍ਰਸ਼ਨ: ਕਿਸ ਸਾਧਨ ਕਰਕੇ ਮਹਾਤਮਾ ਜਨ ਹਰੀ ਵਿਖੇ ਲੀਨ ਹੋਤੇ ਹੈਂ ?

ਉੱਤਰ:

## ਗੁਰਮੁਖਿ ਨਾਦੰ ਗੁਰਮੁਖਿ ਵੇਦੰ

## ਗੁਰਮੁਖਿ ਰਹਿਆ ਸਮਾਈ ॥

ਗੁਰੂ ਜੋ ਮੁਖ ਹੈਂ (ਬ੍ਰਹਮ ਸ੍ਰੋਤ੍ਰੀ ਬਹਮ ਨੇਸ਼੍ਰੀ) ਤਿਨ ਕੇ ਨਾਦੰ ਕਹੀਏ ਸ਼ਬਦ (ਉਪਦੇਸ਼) ਨੂੰ ਜਿਸ ਗੁਰਮੁਖਿ (ਸ਼ਰਧਾਵਾਨ ਅਧਿਕਾਰੀ ਨੇ) ਵੇਦੰ ਕਹੀਏ ਜਾਣਿਆ ਹੈ (ਭਾਵ ਰਿਦੇ ਮਹਿ ਧਾਰਨ ਕੀਤਾ ਹੈ) ਸੋ ਅਧਿਕਾਰੀ ਗੁਰ ਕਹੀਏ ਪੂਜ ਮੁਖੀ ਜੋ ਪਰਮਾਤਮਾ ਹੈ ਤਿਸ ਵਿਖੇ ਸਮਾਇ ਰਹਿੰਦਾ ਹੈ।

ਪ੍ਰਸ਼ਨ: ਐਸੇ ਸ਼ਬਦ ਕੇ ਉਪਦੇਸ਼ਟਾ ਗੁਰੂ ਵਿਖੇ ਸਿਖ ਨੂੰ ਕੇਹੜਾ ਭਾਵ ਰਖਣਾ ਚਾਹੀਦਾ ਹੈ।

ਉੱਤਰ:

## ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥

ਗੁਰਾਂ ਨੂੰ ਸਿੱਖ ਈਸ਼ਰ ਕਹੀਏ ਸ਼ਿਵ ਰੂਪ ਕਰਕੇ ਜਾਣੇ (ਭਾਵ ਜੈਸੇ ਸ਼ਿਵ ਜੀ ਨੇ ਤ੍ਰਿਪੁਰ ਦੈਂਤ ਕਾ ਨਾਸ ਕਰਿਆ ਹੈ ਤੈਸੇ ਗੁਰੂ ਭੀ ਸਿੱਖ ਕੇ ਹਿਰਦੇ ਮੈ ਹੰਕਾਰ ਰੂਪੀ ਤ੍ਰਿਪੁਰ ਦੈਂਤ ਕੋ ਪਰਵਾਰ ਕੇ ਸਹਿਤ ਨਾਸ ਕਰਦੇ ਹੈਂ) ਪੁਨਾ ਗੁਰਾਂ ਨੂੰ ਗੋਰਖ ਕਹੀਏ ਵਿਸ਼ਨੂੰ ਰੂਪ ਜਾਣੇ (ਭਾਵ ਜੈਸੇ ਵਿਸ਼ਨੂੰ ਜਗਤ ਕੀ ਪਾਲਣਾ ਕਰਦਾ ਹੈ ਤੈਸੇ ਗੁਰੂ ਭੀ ਸਮ ਸੰਤੋਖ ਆਦਿਕ ਦੈਵੀ ਗੁਣਾਂ ਦੀ ਪਾਲਣਾ ਕਰਦੇ ਹੈਂ) ਪੁਨਾ ਗੁਰਾਂ ਨੂੰ ਬ੍ਰਹਮਾ ਰੂਪ ਜਾਣੇ (ਭਾਵ ਜੈਸੇ ਬ੍ਰਹਮਾ ਧਰਮ ਪਾਲਕ ਰਿਖੀਆਂ ਨੂੰ ਉਤਪਤ ਕਰਦਾ ਹੈ ਤੈਸੇ ਗੁਰੂ ਭੀ ਸਿੱਖ ਕੇ ਹਿਰਦੇ ਅਸਥਾਨ ਮਹਿ ਸੱਤ, ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਗੁਣਾਂ ਨੂੰ ਉਤਪਤ ਕਰਦੇ ਹੈਂ) ਪੁਨਾ ਗੁਰੂ ਪਾਰਬਤੀ ਕੀ ਨਿਆਈਂ (ਮਨ ਬਾਂਛਤ ਵਰਾਂ ਕੇ ਦੇਨੇ ਵਾਲੇ ਹੈਂ) ਅਰ ਮਾਂ ਕਹੀਏ ਮਾਇਆ (ਲੀਖਸ਼ਮੀ) ਕੀ ਨਿਆਈਂ (ਧਨ ਸੰਪਦਾ ਕੇ ਦੇਨੇ ਵਾਲੇ ਹੈਂ) ਅਰ ਈ ਕਹੀਏ ਸਰਸ੍ਵਤੀ ਕੀ ਨਿਆਈਂ (ਸਰਬ ਵਿਦਿਆ ਕੇ ਦੇਣੇ ਵਾਲੇ ਹੈਂ)।

ਪ੍ਰਸ਼ਨ : ਤੁਸਾਂ ਆਪਣੇ ਗੁਰਾਂ ਨੂੰ ਕੀ ਰੂਪ ਕਰਦੇ ਜਾਣਿਆਂ ਹੈ ?

ਉੱਤਰ :

## ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥

ਜੇ ਕਹੀਏ ਜੈਸਾ ਮੈ (ਆਪਣੇ ਅਨੁਭਵ ਕਰਕੇ ਗੁਰੂ ਨੂੰ) ਜਾਣਦਾ ਹਾਂ (ਤੈਸਾ ਬਾਣੀ ਕਰਕੇ ਮੈਂ) ਆਖ ਨਹੀਂ ਸਕਦਾ (ਭਾਵ ਏਹੁ ਜੁ ਅਕਾਲ ਪੁਰਖ ਸਾਡਾ ਗੁਰੂ ਮਨ ਬਾਣੀ ਸੇ ਅਗੋਚਰ ਹੈ) ਇਸੀ ਕਾਰਨ ਤੇ ਜੋ ਉਸਦੇ ਸਰੂਪ ਦਾ ਕਹਿਣਾ ਹੈ ਸੋ ਸਾਡੇ ਪਾਸੋਂ ਕਥਨ ਨਹੀਂ ਕੀਤਾ ਜਾਂਦਾ ਅਰ ਜੋ ਕੁਛ ਗੁਰਾਂ ਨੇ ਸਾਨੂੰ ਸਮਝ ਬਖਸ਼ੀ ਹੈ ਉਸਨੂੰ ਅਸੀ ਕਹਿ ਸਕਦੇ ਹਾਂ ਸੋ ਤੁਸੀ ਸੁਣੋ।

## ਗੁਰਾ ਇਕ ਦੇਹਿ ਬੁਝਾਈ॥

## ਸਭਨਾ ਜੀਆ ਕਾ ਇਕੁ ਦਾਤਾ
## ਸੋ ਮੈ ਵਿਸਰਿ ਨ ਜਾਈ॥੫॥

(ਹੇ ਸਿਧੋ) ਗੁਰਾਂ ਨੇ ਸਾਨੂੰ (ਸੰਪੂਰਣ ਚਰਾਚਰ ਜਗਤ ਵਿਖੇ) ਇਕ ਕਹੀਏ ਏਕਤਾ (ਅਭੇਦ ਦ੍ਰਿਸ਼ਟੀ) ਬੁਝਾਈ ਕਹੀਏ ਨਿਰਣੈ ਕਰਕੇ ਸਮਝਾਇ ਦਿਤੀ ਹੈ (ਤਿਸ ਏਕਤਾ ਦ੍ਰਿਸ਼ਟੀ ਕਰਕੇ) ਸਭਨਾਂ ਜੀਆਂ ਕਾ ਦਾਤਾ ਜੋ ਇਕ ਅਕਾਲ ਪੁਰਖ ਹੈ ਸੋ ਮੈਨੂੰ ਵਿਸਰ ਨਹੀਂ ਜਾਂਦਾ॥੫॥

ਹੇ ਅੰਗਦ ਦੇਵ! ਇਤਨੇ ਵਚਨਾਂ ਨੂੰ ਸੁਣ ਕੇ ਸਿੱਧ ਸਾਨੂੰ ਲੋਭ ਦੇਣੇ ਵਾਸਤੇ ਕਹਿਣ ਲਗੇ ਜੁ ਚਲੋ ਤੁਸਾਂ ਨੂੰ ਤੀਰਥਾਂ ਦੇ ਸ਼ਨਾਨ ਕਰਵਾ ਲਿਆਵੀਏ ਅਰ ਇਸ ਪਰਬਤ ਮਹਿ ਰਤਨਾਂ, ਹੀਰਿਆਂ ਦੀਆਂ ਖਾਣਾਂ ਤੁਸਾਨੂੰ ਦਸਾਂਗੇ ਜੋ ਤੁਸਾਡੀ ਰੁਚੀ ਹੋਵੇ ਸੋ ਲੈ ਲੈਣੇ । ਤਾਂ ਅਸਾਂ ਅਗੋਂ ਏਹ ਪਉੜੀ ਉਚਾਰਨ ਕੀਤੀ:

## ਤੀਰਥਿ ਨਾਵਾ ਜੇ ਤਿਸੁ ਭਾਵਾ
## ਵਿਣੁ ਭਾਣੇ ਕਿ ਨਾਇ ਕਰੀ॥

(ਹੇ ਸਿੱਧੋ) ਤੀਰਥਾਂ ਦਾ ਨਾਵਣਾ ਮੇਰਾ ਤਾਂ ਹੀ (ਫਲਦਾਇਕ ਹੈ) ਜੇਕਰ ਤਿਸ ਭਗਵੰਤ ਨੂੰ ਮੈਂ ਭਾਵਾਂ (ਚੰਗਾ ਲਗਾਂ) ਪਰਮੇਸ਼ਰ ਦੇ ਭਾਏ (ਚੰਗੇ ਲਗੇ ਤੋਂ ਬਿਨਾਂ) ਤੀਰਥਾਂ ਵਿਚ ਨਾਵਣੇ ਕਰ ਮੈਂ ਕੀ ਕਰਾਂਗਾ। ਭਾਵ ਤੀਰਥਾਂ ਦੇ ਫਲ ਭੀ ਪਰਮੇਸ਼ਰ ਦੀ ਪ੍ਰਸੰਨਤਾ ਵਿਚ ਹੀ ਹੁੰਦੇ ਹੈਨ।

## ਜੇਤੀ ਸਿਰਠਿ ਉਪਾਈ ਵੇਖਾ
## ਵਿਣੁ ਕਰਮਾ ਕਿ ਮਿਲੈ ਲਈ॥

(ਅਰ ਜੋ ਤੁਸਾਂ ਰਤਨ ਹੀਰੇ ਆਦਿਕ ਪਦਾਰਥ ਲੈਣੇ ਕਹੇ ਹੈਂ) ਸੋ ਜਿਤਨੀ ਸ੍ਰਿਸ਼ਟੀ (ਪਰਮੇਸ਼ਰ ਨੇ) ਉਤਪਤ ਕੀਤੀ ਹੈ (ਸਭ ਅਸੀਂ) ਦੇਖਦੇ ਹਾਂ ਕਿ ਬਿਨਾਂ ਕਰਮਾਂ (ਨਸੀਬਾਂ) ਤੋਂ ਕੀ ਮਿਲਦਾ ਹੈ ਅਤੇ ਏਹ

ਜੀਵ ਕੀ ਲੈ ਸਕਦੇ ਹੈਨ (ਭਾਵ ਪਰਮੇਸ਼ਰ ਦੀ ਕਿਰਪਾ ਬਿਨਾਂ ਨਾ ਕੋਈ ਪਦਾਰਥ ਮਿਲਦਾ ਹੈ ਅਰ ਨਾ ਏਹ ਜੀਵ ਕਿਸੇ ਚੀਜ਼ ਨੂੰ ਲੈ ਸਕਦੇ ਹੈਨ)।

## ਮਤਿ ਵਿਚਿ ਰਤਨ ਜਵਾਹਰ ਮਾਣਿਕ
## ਜੇ ਇਕ ਗੁਰ ਕੀ ਸਿਖ ਸੁਣੀ॥

ਜੇਕਰ ਗੁਰਾਂ ਦੀ ਏਕਤਾ ਵਾਲੀ ਸਿਖਿਆ ਸੁਣੀਏ ਤਾਂ ਮਤਿ ਕਹੀਏ ਬੁੱਧੀ ਰੂਪੀ ਖਾਣ ਵਿਚਹੁ ਹੀ ਸੱਚੇ ਰਤਨ ਤੇ ਜਵਾਹਰ ਅਤੇ ਮਾਣਕ ਪ੍ਰਗਟ ਹੁੰਦੇ ਹੈਨ (ਭਾਵ ਏਹ ਕਿ ਬ੍ਰਹਮ ਸੁਖ ਦੀ ਪ੍ਰਾਪਤੀ ਦੇ ਸਾਧਨ ਰਤਨ ਕਹੀਏ ਬਿਬੇਕ, ਵੈਰਾਗ, ਖਟ ਸੰਪਤਿ ਤੇ ਮੋਖ ਇਛਾ ਅਰ ਮਾਣਕ ਕਹੀਏ ਸ੍ਰਵਣ ਮੰਨਣ ਤੇ ਨਿਧਿਆਸਨ ਅਰ ਜਵਾਹਰ ਕਹੀਏ ਜਨਮ ਮਰਨ ਰੂਪੀ ਜਵ (ਚਾਲ) ਕੇ ਹਰਨੇ ਵਾਲਾ ਗਿਆਨ ਐਸੇ ਅਮੋਲਕ ਪਦਾਰਥ ਗੁਰਾਂ ਦੀ ਸਿਖਿਆ ਕਰਕੇ ਪ੍ਰਾਪਤ ਹੁੰਦੇ ਹੈਨ)।

## ਗੁਰਾ ਇਕ ਦੇਹਿ ਬੁਝਾਈ॥
## ਸਭਨਾ ਜੀਆ ਕਾ ਇਕੁ ਦਾਤਾ
## ਸੋ ਮੈ ਵਿਸਰਿ ਨ ਜਾਈ॥੬॥

(ਤਾਂਤੇ ਹੇ ਸਿੱਧੋ) ਗੁਰਾਂ ਨੇ ਸਾਨੂੰ ਏਕਤਾ ਵਾਲੀ (ਸਿਖਿਆ) ਸਮਝਾਇ ਦਿਤੀ ਹੈ (ਤਿਸ ਕਰ ਕੇ) ਸਭਨਾਂ ਜੀਵਾਂ ਕਾ ਦਾਤਾ ਜੋ ਇਕ ਪਰਮੇਸ਼ਰ ਹੈ, ਸੋ ਮੈਨੂੰ ਕਦੀ ਭੀ ਨਹੀਂ ਵਿਸਰ ਜਾਂਦਾ। (ਇਸ ਵਾਸਤੇ ਅਸੀਂ ਝੂਠੇ ਪਦਾਰਥਾਂ ਦੀ ਲੋੜ ਨਹੀਂ ਰੱਖਦੇ ਹਾਂ)॥੬ ॥

ਹੇ ਅੰਗਦ ਦੇਵ! ਇਸ ਉੱਤਰ ਨੂੰ ਸੁਣ ਕੇ ਫੇਰ ਜੋਗੀ ਸਾਨੂੰ ਆਪਣੇ ਜੋਗ ਭੇਖ ਦਾ ਲੋਭ ਦੇ ਕੇ ਕਹਿਣ ਲਗੇ ਜੁ ਤੁਸੀ ਸਾਡੇ ਮਤ ਵਿਚ ਆ ਜਾਵੋ। ਅਸੀਂ ਸਿਧੀਆਂ ਦੇ ਬਲ ਕਰਕੇ ਤੁਸਾਡੀ ਚਾਰ ਜੁਗਾਂ

ਦੀ ਆਰਬਲਾ ਕਰ ਦੇਵਾਂਗੇ ਤੇ ਸਾਰੇ ਭਾਰਥ ਖੰਡ ਵਿਚ ਤੁਸਾਡਾ ਪ੍ਰਤਾਪ ਜਾਣਿਆ ਜਾਵੇਗਾ । ਅਰ ਕੋਈ ਬਡਾ ਸ੍ਰੇਸ਼ਟ ਤੁਸਾਡਾ ਨਾਮ ਰਖਾਂਗੇ ਤੇ ਸਾਰੇ ਜੋਗੀ ਤੁਸਾਡੇ ਪਿਛੇ ਹੋ ਕੇ ਚਲਿਆ ਕਰਨਗੇ ਤੇ ਸਭ ਥਾਵਾਂ ਵਿਚ ਆਪਦਾ ਹੀ ਜਸ ਕੀਤਾ ਕਰਾਂਗੇ। ਤਾਂ ਅਗੋਂ ਅਸਾਂ ਇਸ ਸਤਵੀਂ ਪਉੜੀ ਦਾ ਉਚਾਰਨ ਕੀਤਾ :

## ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥

(ਹੇ ਸਿੱਧੋ) ਜੇਕਰ ਚਾਰ ਜੁਗਾਂ ਦੀ ਆਰਬਲਾ ਹੋਵੇ ਅਰ ਇਸਤੋਂ ਦਸ ਗੁਣਾਂ ਵਧੀਕ ਹੋਰ ਭੀ ਆਰਬਲਾ ਹੋਵੇ (ਅਰਥਾਤ ਚੌਤਾਲੀ ਜੁਗਾਂ ਦੀ ਭੀ ਹੋਵੇ)।

## ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥

(ਅਰ ਇਕ ਭਾਰਥ ਖੰਡ ਦੀ ਕੀ ਬਾਤ ਹੈ ਜੇਕਰ) *ਨੌਵਾਂ ਹੀ ਖੰਡਾਂ ਵਿਚ ਪ੍ਰਤਾਪ ਜਾਣਿਆ ਜਾਵੇ ਤੇ ਸਾਰਾ ਸੰਸਾਰ ਹੀ ਉਠ ਕਰਕੇ ਨਾਲ ਟੁਰ ਪਵੇ।

## ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥

ਅਤੇ ਜਗਤ ਨਾਥ ਤ੍ਰਿਲੋਕ ਨਾਥ ਆਦਿਕ ਚੰਗਾ (ਸ੍ਰੇਸ਼ਟ) ਆਪਣਾ ਨਾਮ ਧਰਾਇ ਕੇ ਜਗਤ ਵਿਚ ਮੂੰਹ ਸਾਹਮਣੇ ਜਸ ਲਵੇ (ਅਰ ਪਿੱਠ ਪਿਛੇ) ਕੀਰਤੀ (ਉਸਤਤੀ ਭੀ) ਲਵੇ।

## ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

(ਪਰੰਤੂ) ਜੇਕਰ ਤਿਸ (ਭਗਵੰਤ) ਦੀ ਨਦਰਿ ਕਹੀਏ ਕ੍ਰਿਪਾ ਦ੍ਰਿਸ਼ਟੀ ਵਿਚ (ਏਹ ਜੀਵ) ਨਾ ਆਵੇ ਤਾਂ (ਇਤਨੇ ਪ੍ਰਤਾਪ ਵਾਲੇ ਸਿੱਧ

---

*ਭਾਰਤ ਖੰਡ ੧, ਕਿੰਪੁਰਖ ੨, ਹਰਵਰਖ ੩, ਕੇਤੁਮਾਲ ੪, ਭਦ੍ਰਾਂਸ੍ਵ ੫, ਰਮਣਕ ੬, ਹਿਰਣਮਯ ੭, ਉਤਰਕੁਰੂ ੮, ਇਲਾਬ੍ਰਤ । ੯।

ਪੁਰਖ ਦੀ ਅੰਤ ਨੂੰ) ਕੋਈ ਬਾਤ ਭੀ ਨਹੀਂ ਪੁੱਛਦਾ । (ਭਾਵ ਪਰਮੇਸ਼ਰ ਤੋਂ ਭੁੱਲ ਕਰਕੇ ਸੰਸਾਰ ਦੀਆਂ ਵਡਿਆਈਆਂ ਵਿਚ ਦੁੱਖ ਹੀ ਪ੍ਰਾਪਤ ਹੋਂਦੇ ਹੈਨ।

ਪ੍ਰਸ਼ਨ : ਜੋ ਪੁਰਖ ਪਰਮੇਸ਼ਰ ਨੂੰ ਭੁਲਾ ਕਰਕੇ ਸੰਸਾਰ ਦੀਆਂ ਵਡਿਆਈਆਂ ਵਿਚ ਗਲਤਾਨ ਹੋ ਰਹੇ ਹੈਨ ਉਨ੍ਹਾਂ ਨੂੰ ਕੇਹੜੇ ਦੁੱਖ ਪ੍ਰਾਪਤ ਹੁੰਦੇ ਹੈਨ ?

ਉੱਤਰ :

## ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥

(ਕੂਕਰ ਸੂਕਰ ਆਦਿਕ) ਕੀਟਾਂ ਵਿਚ (ਮਹਾਂ ਤਾਮਤੀ) ਨਖਿੱਧ ਸਰਪ ਅਠੂੰਹੇ ਆਦਿਕ ਕੀਟ ਅਵਸਥਾ ਨੂੰ ਪ੍ਰਾਪਤ ਕੀਤੇ ਜਾਂਦੇ ਹਨ (ਜਿਸ ਅਵਸਥਾ ਵਿਚ ਪ੍ਰਾਪਤ ਹੋ ਕਰ) ਦੋਸ਼ੀ ਕਹੀਏ ਅਗੇ ਹੀ ਪਾਪ ਰੂਪ ਹੋਇ ਹੋਇ ਫੇਰ ਭੀ ਦੋਸ਼ (ਪਾਪ) ਹੀ ਧਾਰਨ ਕਰਦੇ ਹੈਨ ਅਥਵਾ ਕੂਕਰਾਂ ਦੇ ਸਰੀਰ ਵਿਚ ਪੈਣ ਵਾਲੇ ਛੋਟੇ ਕੀੜੇ ਕੀਤੇ ਜਾਂਦੇ ਹੈਨ ਜਿਨ੍ਹਾਂ ਦੇ ਉਪਰ ਦੋਸ਼ੀ (ਕੁਸ਼ਟੀ) ਭੀ ਦੋਸ਼ ਧਰਦੇ ਹੈਨ (ਭਾਵ ਏਹ ਜੁ ਕੀੜਿਆਂ ਵਾਲੇ ਕੁੱਤੇ ਨੂੰ ਕੁਸ਼ਟੀ ਭੀ ਪਾਸ ਨਹੀਂ ਖਲੋਣ ਦੇਂਦੇ। ਐਸੀ ਹਾਲਾਤ ਪਰਮੇਸ਼ਰ ਤੇ ਬੇਮੁਖਾਂ ਦੀ ਹੁੰਦੀ ਹੈ।

## ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥

ਗੁਰੂ ਨਾਨਕ ਜੀ ਕਹੈਂ (ਹੇ ਸਿਧੋ) ਜੋ ਪੁਰਖ ਨਿਰ ਕਹੀਏ ਨਿਮ੍ਰਤਾ ਰੂਪ ਗੁਣ ਵਾਲੇ ਹੈਂ (ਤਿਨ੍ਹਾਂ ਨੂੰ ਪਰਮੇਸ਼ਰ) ਭਗਤੀ ਗਯਾਨ ਆਦਿਕ ਗੁਣਾਂ ਵਾਲੇ ਕਰਦਾ ਹੈ । (ਤਿਸ ਕਰਕੇ ਸੋ ਪੁਰਖ ਸੰਸਾਰ ਤੋਂ ਮੁਕਤ ਹੋ ਜਾਂਦੇ ਹੈਨ) ਅਰ ਝੂਠੇ ਪਦਾਰਥਾਂ ਦੇ ਹੰਕਾਰ ਆਦਿਕ ਗੁਣ ਵੰਤਿਆਂ ਨੂੰ [1]ਗੁਣ ਕਹੀਏ ਰੱਸੀ (ਜਮ ਕੀ ਫਾਸੀ) ਨੂੰ ਦੇਂਦਾ ਹੈ।

ਪ੍ਰਸ਼ਨ : ਇਕ ਪਰਮੇਸ਼ਰ ਦੀ ਬੇਮੁਖਤਾ ਰਹੀ ਤਾਂ ਕੀ ਡਰ ਹੈ ਉਸ

ਨੇ ਹੋਰ ਜੋ ਦੇਵੀ ਦੇਵਤਾ ਪੂਜੇ ਹੈਨ ਅਰ ਤੀਰਥ ਵਰਤ ਜੱਗ ਦਾਨ ਆਦਿਕ ਕਰਮ ਕੀਤੇ ਹੈਨ, ਉਨ੍ਹਾਂ ਕਰਕੇ ਉਸ ਜੀਵ ਦਾ ਭਲਾ ਹੋ ਜਾਵੇਗਾ।

ਉੱਤਰ :

## ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥*

ਤੇਹਾ ਕਹੀਏ ਤੈਸਾ ਕੋਈ (ਦੇਵੀ ਦੇਵਤਾ ਤੀਰਥ ਜੱਗ ਦਾਨ ਸਾਨੂੰ) ਨਹੀਂ ਸੁਝਦਾ ਜੇਹੜਾ ਤਿਸ (ਭਗਵੰਤ ਬੇਮੁਖ ਉਪਰ) ਕੋਈ ਗੁਣ ਕਹੀਏ ਉਪਕਾਰ ਕਰੇ (ਭਾਵ ਏਹ ਜੋ ਪਰਮੇਸ਼ਰ ਸਨਮੁਖ ਨੂੰ ਹੀ ਸਭ ਦੇਵੀ ਦੇਵਤਾ ਤੀਰਥ ਫਲ ਦੇਂਦੇ ਹੈਨ) ॥੭॥

ਪ੍ਰਸ਼ਨ : ਜੋ ਪਰਮੇਸ਼ਰ ਦੇ ਪਿਆਰੇ ਪਰਮੇਸ਼ਰ ਦੇ ਨਾਮ ਜਸ ਨੂੰ ਸਰਵਣ ਮੰਨਣ ਕਰਦੇ ਹੈਨ ਉਨ੍ਹਾਂ ਨੂੰ ਕਉਣ ਕਉਣ ਫਲ ਦੀ ਪ੍ਰਾਪਤੀ ਹੁੰਦੀ ਹੈ ?

ਉੱਤਰ :

## ਸੁਣਿਐ ਸਿੱਧ ਪੀਰ ਸੁਰਿ ਨਾਥ ॥

(ਪਰਮੇਸ਼ਰ ਦੇ ਨਾਮ ਜਸ ਨੂੰ ਗੁਰਮੁਖ ਦੁਆਰਾ) ਸੁਣ ਕਰਕੇ ਸਰਬ ਸਿੱਧਾਂ ਦੇ ਪੀਰ (ਗੁਰੂ ਬਨ ਗਏ ਹੈਂ ਮਛੰਦ੍ਰ ਆਦਿਕ) ਅਰ ਨਾਮ ਦੇ ਸੁਨਣੇ ਕਰਕੇ ਸੁਰ (ਦੇਵਤਿਆਂ ਕੇ) ਨਾਥ (ਰਾਜੇ ਬਨ ਗਏ ਹੈਂ ਇੰਦ੍ਰ ਆਦਿਕ)।

---

*ਇਨ੍ਹਾਂ ਦੋ ਪਉੜੀਆਂ ਵਿਚ ਗੁਰੂ ਜੀ ਨੇ ਏਹ ਭਾਵ ਦਿਖਲਾਇਆ ਹੈ ਕਿ ਕਿਸੇ ਧਨ ਪਦਾਰਥ ਕੇ ਲੋਭ ਕਰਕੇ ਅਥਵਾ ਕਿਸੇ ਭੇਖ ਦੀ ਵਡਿਆਈ ਲੋਭ ਕਰਕੇ ਆਪਣੇ ਇਸ਼ਟ ਦਾ ਤਿਆਗ ਨਹੀਂ ਕਰਨਾ ਚਾਹੀਦਾ ਕਿੰਤੂ ਆਪਣੇ ਇਸ਼ਟ ਨੂੰ ਹੀ ਮੁਖ ਸਮਝਨਾ ਚਾਹੀਦਾ ਹੈ।

## ਸੁਣਿਐ ਧਰਤਿ ਧਵਲ ਆਕਾਸ ॥

(ਨਾਮ ਦੇ) ਸੁਨਣੇ ਕਰ ਹੀ ਧਰਤੀ (ਪ੍ਰਿਥਵੀ ਇਸਥਿਤ ਹੋ ਰਹੀ ਹੈ) ਅਰ ਧਵਲ ਕਹੀਏ ਨਿਰਮਲ ਆਕਾਸ਼ ਭੀ (ਨਾਮ ਕੇ ਹੀ ਸੁਨਣੇ ਕਰ ਇਸਥਿਤ ਹੋ ਰਹਿਆ ਹੈ) ਅਥਵਾ ਨਾਮ ਦੇ ਸੁਨਣੇ ਕਰ ਪੁਰਖ ਨੂੰ ਧਰਤੀ ਕੀ ਨਿਆਈਂ ਧੀਰਜਤਾ ਅਰ ਨਿਰਮਲ ਆਕਾਸ਼ ਦੀ ਨਿਆਂਈ ਨਿਰਲੇਪਤਾ ਪ੍ਰਾਪਤ ਹੁੰਦੀ ਹੈ।

## ਸੁਣਿਐ ਦੀਪ ਲੋਅ ਪਾਤਾਲ ॥

ਨਾਮ ਸਰਵਣ ਦੇ ਆਸਰੇ ਹੀ ੭ ਦੀਪ☆, ੭ ਲੋਕ*, ੭ ਪਾਤਾਲ★ (ਇਸਥਿਤ ਹੋ ਰਹੇ ਹੈਂ) ਅਥਵਾ ਇਨ੍ਹਾਂ ਅਸਥਾਨਾਂ ਮਹਿ ਰਹਿਣੇ ਵਾਲੇ ਜੀਵ ਭੀ ਨਾਮ ਹੀ ਸ੍ਰਵਣ ਕਰਕੇ ਮੁਕਤ ਹੋਇ ਹੈਂ)।

## ਸੁਣਿਐ ਪੋਹਿ ਨ ਸਕੈ ਕਾਲੁ ॥

ਨਾਮ ਦੇ ਸੁਣਨੇ ਵਾਲੇ ਪੁਰਖ ਨੂੰ ਕਾਲ (ਮ੍ਰਿਤਯੂ) ਨਹੀਂ ਦਬਾਇ ਸਕਦਾ। (ਭਾਵ ਏਹ ਕਿ ਜੈਸੇ ਨਾਮ ਸਿਮਰਨ ਤੇ ਰਹਿਤ ਬੇਮੁਖ ਜੀਵ ਬਾਰੰਬਾਰ ਜਨਮ ਮ੍ਰਿਤੂ ਕਰਕੇ ਪੀੜਤ ਹੁੰਦੇ ਹੈਨ ਤੈਸੇ ਨਾਮ ਕੇ ਉਪਾਸ਼ਕ ਨਹੀਂ ਹੁੰਦੇ ਕਿੰਤੂ ਨਾਮ ਕਾ ਅਭਯਾਸ ਕਰਕੇ ਨਾਮੀ ਭਗਵੰਤ ਕੇ ਸਰੂਪ ਮੈ ਮਿਲ ਜਾਂਦੇ ਹੈਨ।

## ਨਾਨਕ ਭਗਤਾ ਸਦਾ ਵਿਗਾਸੁ ॥

☆ਜੰਬੂ ਦੀਪ ੧, ਸ਼ਾਕ ਦੀਪ ੨, ਕੁਸ਼ ਦੀਪ ੩, ਕ੍ਰੋਚ ਦੀਪ ੪, ਸ਼ਾਲ ਮਲ ਦੀਪ ੫, ਗੋਮੇਧ ਦੀਪ ੬, ਪੁਸ਼ਕਰ ਦੀਪ ੭।

*ਭੂਰ ਲੋਕ ੧, ਭੁਵਰ ਲੋਕ ੨, ਸ੍ਵਰਲੋਕ ੩, ਮਹਰ ਲੋਕ ੪, ਜਨ ਲੋਕ ੫, ਤਪ ਲੋਕ ੬, ਸਤ ਲੋ ੭।

★ਮਹਾਤਲ ੧, ਰਸਾਤਲ ੨, ਅਤਲ ੩, ਸੁਤਲ ੪, ਵਿਤਲ ੫, ਤਲਾਤਲ ੬, ਪਤਾਲ ੭।

ਗੁਰੂ ਨਾਨਕ ਜੀ ਕਹੈਂ (ਨਾਮ ਕੇ ਉਪਾਸਕ) ਭਗਤਾਂ ਨੂੰ ਸਦਾ ਹੀ ਵਿਗਾਸ ਕਹੀਏ ਆਨੰਦ ਮੰਗਲ ਰਹਿੰਦਾ ਹੈ।

## ਸੁਣਿਐ ਦੂਖ ਪਾਪ ਕਾ ਨਾਸੁ ॥੮॥

ਨਾਮ ਦੇ ਸੁਣਨੇ ਕਰਕੇ (ਲੋਕ ਪਰਲੋਕ ਦੇ) ਦੁੱਖ (ਅਰ ਦੁੱਖਾਂ ਦੇ ਕਾਰਨ) ਪਾਪ (ਮਨ, ਬਾਣੀ, ਸਰੀਰ ਕਰਕੇ ਕੀਤੇ ਹੋਏ ਸਭ) ਨਾਸ ਹੋ ਜਾਂਦੇ ਹੈਨ॥੮॥

## ਸੁਣਿਐ ਈਸਰੁ ਬਰਮਾ ਇੰਦੁ ॥

ਨਾਮ ਦੇ ਸੁਣਨੇ ਕਰ ਹੀ ਸ਼ਿਵ ਜੀ ਅਰ ਬ੍ਰਹਮਾ ਤੇ ਇੰਦ੍ਰ (ਬੜੇ ਸਮਰਥਾਵਾਨ ਜਗਤ ਕੇ ਪੂਜ ਹੋ ਗਏ ਹੈਂ)।

## ਸੁਣਿਐ ਮੁਖਿ ਸਾਲਾਹਣ ਮੰਦੁ ॥

ਨਾਮ ਦੇ ਸੁਣਨੇ ਕਰ ਮੰਦ ਕਹੀਏ ਜੋ ਜਾਤੀ ਕਰਮ ਕਰਕੇ ਨੀਚ ਹੈਸਣ ਸੋ ਭੀ ਮੁਖੀ (ਮਹਾਤਮਾ ਵਿਚ) ਸਾਲਾਹਵਣੇ ਜੋਗ ਹੋਇ ਹੈਂ (ਸਧਨਾ, ਰਵਿਦਾਸ ਆਦਿਕ)।

## ਸੁਣਿਐ ਜੋਗ ਜੁਗਤਿ ਤਨਿ ਭੇਦ ॥

ਨਾਮ ਦੇ ਸੁਣਨੇ ਕਰ ਹੀ ਜੋਗ ਕਹੀਏ ਪਰਮੇਸ਼ਰ ਨਾਲ ਜੁੜਨੇ ਦੀ ਜੁਗਤੀ (ਰੀਤੀ) ਪ੍ਰਾਪਤ ਹੁੰਦੀ ਹੈ ਅਰ ਤਨ ਕਹੀਏ ਸਰੀਰ ਦਾ ਭੇਦ ਭੀ (ਜਾਣਿਆ ਜਾਂਦਾ ਹੈ ਭਾਵ ਰਕਤ ਬਿੰਦੁ ਕਰਕੇ ਰਚਤ ਅਪਵਿਤ੍ਰ ਮਿਥਿਆ ਰੂਪ ਨਿਸੱਚੇ ਹੋ ਜਾਂਦਾ ਹੈ)

## ਸੁਣਿਐ ਸਾਸਤ ਸਿਮ੍ਰਿਤਿ ਵੇਦ ॥

ਨਾਮ ਦੇ ਸੁਣਨੇ ਕਰ ਹੀ ਛੇ ਸ਼ਾਸਤ੍ਰ, ਸਤਾਈ ਸਿੰਮ੍ਰਤੀਆਂ, ਚਾਰ

ਵੇਦਾਂ ਦਾ (ਤਾਤਪਰਜ) ਜਾਣਿਆ ਜਾਂਦਾ ਹੈ।

## ਨਾਨਕ ਭਗਤਾ ਸਦਾ ਵਿਗਾਸੁ ॥

## ਸੁਣਿਐ ਦੂਖ ਪਾਪ ਕਾ ਨਾਸੁ ॥੯॥

ਇਨਾਂ ਦੋ ਤੁਕਾਂ ਦਾ ਪਿਛਲਾ ਹੀ ਅਰਥ ਜਾਨਣਾ ॥੯॥

## ਸੁਣਿਐ ਸਤੁ ਸੰਤੋਖੁ ਗਿਆਨੁ ॥

ਨਾਮ ਦੇ ਸੁਣਨੇ ਕਰ ਹੀ ਸੱਚ ਬੋਲਣਾ ਤੇ ਸੰਤੋਖ ਰਖਣਾ ਤੇ (ਪਰਮੇਸ਼ਰ ਦੇ ਸਰੂਪ ਦਾ) ਗਿਆਨ (ਪ੍ਰਾਪਤ ਹੁੰਦਾ ਹੈ)।

## ਸੁਣਿਐ ਅਠਸਠਿ ਕਾ ਇਸਨਾਨੁ ॥

ਨਾਮ ਦੇ ਸੁਣਨੇ ਕਰ (ਸਰਬ ਤੀਰਥਾਂ ਮੈਂ ਮੁਖ) ਅਠਾਹਠ ਤੀਰਥਾਂ ਕੇ ਸ਼ਨਾਨ ਕਾ (ਫਲ ਪ੍ਰਾਪਤ ਹੁੰਦਾ ਹੈ) ਅਥਵਾ ਅੱਠ ਸੱਠ ਤੀਰਥਾਂ ਕਾ ਸ਼ਨਾਨ। (ਕੀਤਾ ਹੋਇਆ ਸਫਲ ਹੁੰਦਾ ਹੈ)।

## ਸੁਣਿਐ ਪੜਿ ਪੜਿ ਪਾਵਹਿ ਮਾਨੁ ॥

ਨਾਮ ਦੇ ਸੁਣਨੇ ਕਰ ਹੀ ਪੜ੍ਹਣੇ ਪੜ੍ਹਾਵਣੇ ਵਾਲੇ (ਦੋਹਾਂ ਲੋਕਾਂ ਵਿਚ) ਮਾਨ (ਆਦਿਕ) ਪਾਂਵਦੇ ਹੈਨ।

## ਸੁਣਿਐ ਲਾਗੈ ਸਹਜਿ ਧਿਆਨੁ ॥

ਨਾਮ ਦੇ ਸੁਣਨੇ ਕਰ ਸਹਜਿ ਕਹੀਏ ਸ਼ਾਂਤ ਸਰੂਪ ਪਰਮਾਤਮਾ ਵਿਖੇ ਧਿਆਨ ਲਗਦਾ ਹੈ ।

## ਨਾਨਕ ਭਗਤਾ ਸਦਾ ਵਿਗਾਸੁ ॥

## ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਅਰਥ ਪਿਛਲਾ ਹੀ ਜਾਨਣਾ ॥੧੦॥

## ਸੁਣਿਐ ਸਰਾ ਗੁਣਾ ਕੇ ਗਾਹ ॥

ਨਾਮ ਦੇ ਸੁਣਨੇ ਕਰ ਗੁਣਾ ਕਹੀਏ ਰੂਪ, ਰਸ ਆਦਿਕ ਵਿਖਿਆ ਕੇ ਸਰਾਂ (ਤਲਾਵਾਂ) ਕੇ ਗਾਹ ਕਹੀਏ ਦਬਾਵਣੇ ਵਾਲੇ (ਰੋਕਣੇ ਵਾਲੇ) ਹੋ ਜਾਂਦੇ ਹੈਨ। ਅਥਵਾ ਪਰਮੇਸ਼ਰ ਦੇ ਗੁਣ (ਉਪਕਾਰਾਂ) ਦੇ ਸਰ ਜੋ ਵੇਦ ਸ਼ਾਸਤ੍ਰ ਹੈਂ ਤਿੰਨਾਂ ਦੇ ਗਾਹ ਕਹੀਏ ਵਿਚਾਰਨ ਵਾਲੇ ਹੋ ਜਾਂਦੇ ਹੈਨ।

## ਸੁਣਿਐ ਸੇਖ ਪੀਰ ਪਾਤਿਸਾਹ ॥

ਨਾਮ ਦੇ ਸੁਣਨੇ ਕਰ (ਮੁਸਲਮਾਨਾਂ ਕੇ ਮਤ ਵਿਚ ਭੀ) ਸ਼ੇਖ ਤੇ ਪੀਰ ਅਤੇ ਪਾਤਸ਼ਾਹ ਆਦਿਕ ਮੁਰਾਤਬਿਆਂ ਨੂੰ ਪ੍ਰਾਪਤ ਹੋਇ ਹੈਨ।

## ਸੁਣਿਐ ਅੰਧੇ ਪਾਵਹਿ ਰਾਹੁ ॥

ਨਾਮ ਦੇ ਸੁਣਨੇ ਕਰ (ਉਪਦੇਸ਼੍ਟਾ ਗਿਆਨੀ ਹੋ ਕਰ) ਅੰਧੇ (ਮੂਰਖਾਂ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਦੇ) ਰਸਤੇ ਵਿਚ ਪਾਂਵਦੇ ਹੈਨ। (ਭਾਵ ਖੋਟਿਆਂ ਹਠਾਂ ਨੂੰ ਛੁਡਾ ਦੇਂਦੇ ਹੈਨ)।

## ਸੁਣਿਐ ਹਾਥ ਹੋਵੈ ਅਸਗਾਹੁ ॥

ਨਾਮ ਕੇ ਸੁਣਨੇ ਕਰ ਅਸਗਾਹ ਕਹੀਏ ਸਰਬ ਇੰਦ੍ਰੀਆਂ ਕੇ ਅਗੋਚਰ ਜੋ ਪਰਮਾਤਮਾ ਹੈ ਸੋ ਬੁੱਧੀ ਰੂਪੀ ਹਾਥ ਮਹਿ (ਸਾਖਯਾਤ ਕਾਰ ਹੁੰਦਾ ਹੈ।

## ਨਾਨਕ ਭਗਤਾ ਸਦਾ ਵਿਗਾਸੁ ॥
## ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਅਰਥ ਪਿਛਲਾ ਹੀ ਜਾਨਣਾ॥੧੧॥ ਅਬ ਚਾਰ ਪਉੜੀਆਂ ਮਹਿ ਨਾਮ ਕੇ ਮੰਨਣ ਕਰਨੇ ਕਾ ਮਹਾਤਮ ਕਹਿਤੇ ਹੈਂ।

## ਮੰਨੇ ਕੀ ਗਤਿ ਕਹੀ ਨ ਜਾਇ॥

ਨਾਮ ਦੇ ਮੰਨਣ ਕਰਨ ਵਾਲਿਆਂ ਦੀ ਗਤਿ ਕਹੀਏ ਫਲ ਦੀ ਪ੍ਰਾਪਤੀ ਬਾਣੀ ਕਰਕੇ ਨਹੀਂ ਕਹੀ ਜਾਂਦੀ। (ਭਾਵ ਏਹ ਜੁ ਨਿਤ ਨਿਰਤਿਸੈ ਬ੍ਰਹਮ ਸੁਖ ਦੀ ਪ੍ਰਾਪਤੀ ਹੁੰਦੀ ਹੈ ਸੋ ਸੁਖ ਕਿਸੇ ਉਪਮਾ ਦ੍ਰਿਸ਼ਟਾਂਤ ਕੇ ਜੋਗ ਨਹੀਂ ਹੈ ਇਸ ਕਾਰਨ ਤੇ ਅਕੈਹ ਵਸਤੂ ਹੈ)।

## ਜੇ ਕੋ ਕਹੈ ਪਿਛੈ ਪਛੁਤਾਇ॥

(ਐਸੀ ਅਕਥ ਵਸਤੂ ਨੂੰ) ਜੋ ਕੋਈ (ਹਠ ਕਰਕੇ ਕਿਸੀ ਉਪਮਾ ਦ੍ਰਿਸ਼ਟਾਂਤ ਸੇ) ਕਹੇਗਾ ਸੋ ਪਿਛੋਂ ਪਛੋਤਾਹੀ ਕਰੇਗਾ (ਭਾਵ ਜੈਸੇ ਕੋਈ ਕਠਨ ਕਰਮ ਨੂੰ ਕਰਨੇ ਲਗੇ ਅਰ ਉਸ ਪਾਸੋਂ ਉਹ ਕੰਮ ਸਿੱਧ ਨਾ ਹੋ ਸਕੇ ਤਾਂ ਪਿਛੋਂ ਪਛੋਤਾਵਾ ਕਰਦਾ ਹੈ ਤੈਸੇ)।

## ਕਾਗਦਿ ਕਲਮ ਨ ਲਿਖਣਹਾਰੁ॥

ਇਸ ਅਕਥ ਵਸਤੂ ਨੂੰ ਕਲਮ ਨਾਲ ਕਾਗਦ ਉਪਰ ਲਿਖਣੇ ਵਾਲਾ ਕੋਈ ਨਹੀਂ ਹੈ। ਕਿੰਤੂ।

## ਮੰਨੇ ਕਾ ਬਹਿ ਕਰਨਿ ਵੀਚਾਰੁ॥

ਮੰਨਣ ਕੀਤੇ ਹੋਇ ਪਦਾਰਥ ਕਾ (ਸਤਸੰਗੀ ਪੁਰਖ ਏਕਾਂਤ) ਬੈਠ ਕਰ ਵਿਚਾਰ ਕਹੀਏ ਅੰਤਰ ਮੁਖ ਬ੍ਰਿਤੀ ਕਰਕੇ ਚਿੰਤਨ ਕਰਦੇ ਹੈਨ।

## ਐਸਾ ਨਾਮੁ ਨਿਰੰਜਨੁ ਹੋਇ॥

ਐਸਾ (ਅਬਿਨਾਸ਼ੀ ਸੁਖ ਦੇਣੇ ਵਾਲਾ) ਨਿਰੰਜਨ (ਸੁਧ ਪਰਮਾਤਮਾ ਕਾ) ਨਾਮ (ਗੁਰੂ ਦੁਆਰਾ ਜਿਸਨੂੰ ਪ੍ਰਾਪਤ) ਹੋਵੇ।

## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਪੁਨਾ ਜੋ ਕੋਈ (ਅਧਿਕਾਰੀ) ਮੰਨਿ ਜਾਣੇ (ਮੰਨਣ ਕਰ ਜਾਣੈ ਫੇਰ ਉਸ ਅਧਿਕਾਰੀ ਨੂੰ) ਮਨਿ ਕੋਇ ਕਹੀਏ ਮੰਨਣ ਕਰਨੇ ਜੋਗ ਕਉਣ ਪਦਾਰਥ ਰਹਿਆ ਹੈ। ਕਿੰਤੂ ਕੋਈ ਨਹੀਂ।

ਇਨ੍ਹਾਂ ਦੋ ਤੁਕਾਂ ਦਾ ਅਰਥ ਚਾਰੇ ਪਉੜੀਆਂ ਮਹਿ ਏਹੀ ਸਮਝਣਾ ॥੧੨॥

## ਮੰਨੈ ਸੁਰਤਿ ਹੋਵੈ ਮਨਿ ਬੁਧਿ ॥

ਨਾਮ ਦੇ ਮੰਨਣੇ ਕਰ ਮਨ ਵਿਚ ਸੁਰਤਿ ਕਹੀਏ ਸਸਟੂ ਰਤੀ (ਪ੍ਰੀਤੀ) ਅਰ ਬੁਧਿ ਕਹੀਏ ਪਰਮੇਸ਼ਰ ਦੀ ਗਿਆਤ ਹੁੰਦੀ ਹੈ।

## ਮੰਨੈ ਸਗਲ ਭਵਣ ਕੀ ਸੁਧਿ ॥

ਮੰਨਣ ਕਰਕੇ ਸਭ ਭਵਨਾਂ ਦੀ (ਚੌਦਾਂ ਲੋਕਾਂ ਦੀ) ਸੁਧੀ (ਪਵਿਤ੍ਰਤਾਈ) ਪ੍ਰਾਪਤ ਹੁੰਦੀ ਹੈ ਅਥਵਾ ਸੰਪੂਰਨ ਲੋਕਾਂ ਦੀ ਮਿਥਿਆ ਰੂਪ ਕਰਕੇ) ਸੁਧਿ ਕਹੀਏ ਗਿਆਤ ਹੁੰਦੀ ਹੈ।

## ਮੰਨੈ ਮੁਹਿ ਚੋਟਾ ਨਾ ਖਾਇ ॥

ਮੰਨਣ ਕਰਕੇ ਮੁਖ ਉਪਰ (ਜਮਾਂ ਦੀਆਂ) ਚੋਟਾਂ ਨਹੀਂ ਖਾਂਦਾ ਅਥਵਾ (ਇਸਤ੍ਰੀ, ਪੁਤ੍ਰ, ਧਨ ਆਦਿਕਾਂ ਦੇ) ਮੋਹ ਦੀਆਂ ਚੋਟਾਂ ਨਹੀਂ ਖਾਂਦਾ।

## ਮੰਨੈ ਜਮ ਕੈ ਸਾਥਿ ਨ ਜਾਇ ॥

ਨਾਮ ਦੇ ਮੰਨਣ ਕਰ (ਸਰੀਰ ਤਿਆਗ ਸਮੇ) ਜਮਾਂ ਕੇ ਸਾਥ ਨਹੀਂ ਜਾਂਦਾ।

## ਐਸਾ ਨਾਮੁ ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩ ॥

ਅਰਥ ਪਿਛਲਾ ਦੇਖ ਲਵੋ ॥੧੩ ॥

## ਮੰਨੈ ਮਾਰਗਿ ਠਾਕ ਨ ਪਾਇ ॥

ਮੰਨਣ ਕਰਨੇ ਕਰ (ਪਰਮੇਸ਼ਰ ਦੀ ਪ੍ਰਾਪਤੀ ਦੇ) ਮਾਰਗ (ਭਗਤੀ ਗਿਆਨ ਆਦਿਕ ਰਸਤਿਆਂ ਮਹਿ) ਠਾਕ ਕਹੀਏ ਬਿਘਨ ਨਹੀਂ ਪੈਂਦੇ।

## ਮੰਨੈ ਪਤਿ ਸਿਉ ਪਰਗਟੁ ਜਾਇ ॥

ਮੰਨਣ ਕਰਨੇ ਕਰ ਇੱਜ਼ਤ ਕੇ ਸਹਤ (ਮਹਾਤਮਾ ਜਨਾਂ ਵਿਚ) ਪ੍ਰਸਿੱਧ ਹੋ ਕਰ (ਪਰਮੇਸ਼ਰ ਕੇ ਸੱਚ ਧਾਮ ਨੂੰ ਜਾਂਦਾ ਹੈ)।

## ਮੰਨੈ ਮਗੁ ਨ ਚਲੈ ਪੰਥੁ ॥

ਮੰਨਣ ਕਰਨੇ ਕਰ ਮਗੁ ਕਹੀਏ (ਮ੍ਰਿਤਯੂ) ਕੇ ਪੰਥ ਕਹੀਏ ਰਸਤੇ ਮਹਿ ਚਲਦਾ ਅਥਵਾ ਮਗਨ ਕਹੀਏ ਆਨੰਦ ਨਾਲ (ਪਰਲੋਕ) ਦੇ ਰਸਤੇ ਮੈ ਚਲਦਾ ਹੈ ॥

## ਮੰਨੈ ਧਰਮ ਸੇਤੀ ਸਨਬੰਧੁ ॥

ਨਾਮ ਦੇ ਮੰਨਣ ਕਰਨ ਵਾਲਿਆਂ ਦਾ ਧਰਮ ਰਾਜਾ ਕੇ ਸਾਥ ਸਰਬੰਧ (ਮਿਤ੍ਰਾਚਾਰ) ਹੋ ਜਾਂਦਾ ਹੈ।

## ਐਸਾ ਨਾਮੁ ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪ ॥

ਅਰਥ ਪਿਛਲਾ ਹੀ ਦੇਖ ਲੈਣਾ ॥੧੪॥

## ਮੰਨੈ ਪਾਵਹਿ ਮੋਖੁ ਦੁਆਰੁ ॥

ਨਾਮ ਦੇ ਮੰਨਣ ਕਰਕੇ ਮੁਕਤੀ ਦੇ ਦਰਵਾਜ਼ੇ (ਗਯਾਨ ਨੂੰ) ਪਾਂਵਦੇ ਹੈਨ।

## ਮੰਨੈ ਪਰਵਾਰੈ ਸਾਧਾਰੁ ॥

ਮੰਨਣ ਕਰਕੇ (ਆਪਣੇ ਇਸਤ੍ਰੀ ਪੁੱਤ੍ਰਾਦਕ) ਪਰਵਾਰ ਨੂੰ ਨਾਮ ਦੇ ਆਧਾਰ (ਆਸਰੇ) ਸਹਤ ਕਰ ਦੇਂਦੇ ਹੈਨ ਅਥਵਾ (ਆਪਣੇ ਇੰਦ੍ਰਿਆਂ ਕੇ) ਪਰਵਾਰ (ਸਮੂੰਹ ਨੂੰ) ਸਹਿਤ ਆਧਾਰ ਕੇ ਕਰ ਦੇਂਦੇ ਹੈਨ।

## ਮੰਨੈ ਤਰੈ ਤਾਰੇ ਗੁਰੁ ਸਿਖ ॥

ਮੰਨਣ ਕਰਨ ਕਰ (ਆਪ ਸੰਸਾਰ ਸਮੁੰਦ੍ਰ ਤੇ ਤਰ ਜਾਂਦਾ ਹੈ) ਅਰ ਗੁਰੂ ਹੋ ਕਰ ਸਿੱਖ ਨੂੰ ਭੀ ਤਾਰ ਦੇਂਦਾ ਹੈ।

## ਮੰਨੈ ਨਾਨਕ ਭਵਹਿ ਨ ਭਿਖ ॥

ਗੁਰੂ ਨਾਨਕ ਜੀ ਕਹੈਂ ਨਾਮ ਦੇ ਮੰਨਣ ਕਰ ਭਿਖ ਕਹੀਏ ਦੀਨ ਤ੍ਰਿਸ਼ਨਾਤਰ ਹੋ ਕਰ (ਸੰਸਾਰ ਮਹਿ) ਨਹੀਂ ਭਾਉਂਦਾ। ਅਥਵਾ ਭਿਖ ਕਹੀਏ ਜੂਨੀਆਂ ਮਹਿ ਨਹੀਂ ਭ੍ਰਮਦਾ।

## ਐਸਾ ਨਾਮੁ ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਅਰਥ ਪਿੱਛਲਾ ਹੀ ਜਾਨਣਾ।

ਪ੍ਰਸ਼ਨ : ਐਸੇ ਨਾਮ ਦੇ ਸਰਵਣ ਮੰਨਣ ਕਰਨ ਵਾਲਿਆਂ ਪੁਰਖਾਂ ਦਾ ਸੰਸਾਰ ਮਹਿ ਕੀ ਮੁਰਾਤਬਾ ਹੁੰਦਾ ਹੈ।

ਉੱਤਰ :

## ਪੰਚ ਪਰਵਾਣ ਪੰਚ ਪਰਧਾਨੁ ॥

(ਐਸੇ ਪੁਰਖ ਸੰਸਾਰ ਮਹਿ) ਪੰਚ ਕਹੀਏ ਮੁਖੀ ਸੰਤ (ਮੁਰਾਤਬੇ ਨੂੰ ਪ੍ਰਾਪਤਿ ਹੋ ਕਰ ਇਸ ਲੋਕ ਮਹਿ) ਪਰਵਾਣ ਕਹੀਏ ਪ੍ਰਮਾਣੀਕ (ਮਾਨਣੇ ਜੋਗ ਹੈ) ਪੁਨਾ ਸੋਈ ਪੰਚ (ਸੰਤ) (ਪਾਤਾਲ ਲੋਕ ਮਹਿ) ਪਰਧਾਨ ਕਹੀਏ ਮੁਖੀ ਪੂਜਨੀਕ ਹੈਂ।

## ਪੰਚੇ ਪਾਵਹਿ ਦਰਗਹਿ ਮਾਨੁ ॥

ਪੰਚ (ਸੰਤ ਹੀ) (ਧਰਮ ਰਾਜਾ ਕੀ) ਦਰਗਾਹ ਮਾਹਿ ਮਾਨ (ਆਦਿਕ) ਪਾਂਵਦੇ ਹੈਂ।

## ਪੰਚੇ ਸੋਹਹਿ ਦਰਿ ਰਾਜਾਨੁ ॥

ਸੰਤ ਹੀ ਰਾਜਾਨ (ਭਗਵੰਤ) ਕੇ ਦਰ ਮਹਿ ਸ਼ੋਭਦੇ ਹੈਨ। ਅਥਵਾ ਸੰਤ ਹੀ (ਸਮ, ਸੰਤੋਖ ਦੀ ਸਾਧਨ ਸੰਪਤੀ ਕੇ ਧਾਰਨੇ ਮਹਿ) ਪਰਵਾਨ ਕਹੀਏ ਪੁਰਖਾਰਥ ਵਾਲੇ ਹੈਂ। ਪੁਨਾ ਪੰਚ ਕਾਮਾਦਕੋਂ ਕੇ ਜੀਤਨੇ ਮਹਿ ਪਰਧਾਨ ਕਹੀਏ ਸੂਰਬੀਰ ਹੈਂ। ਸੋਈ ਪੰਚੇ (ਸੰਤ) ਪਾਂਵਦੇ ਹੈਂ ਗਹਿ ਕਹੀਏ ਹਿਰਦੇ ਰੂਪੀ ਜਗਾਹ ਦੇ ਦਰ (ਅੰਦਰ) ਮਾਨੁ ਕਹੀਏ ਪਰਮੇਸ਼ਰ ਦੇ ਗਿਆਨ ਨੂੰ ਤਿਨ੍ਹਾਂ ਪੰਚੇ (ਸੰਤਾਂ) ਕੇ ਦਰ (ਹਿਰਦੇ ਮੈ) ਰਾਜਾਨ (ਮਹਾਰਾਜ ਪਰਮਾਤਮਾ ਦੇਵ) ਸੁਭਾਇਮਾਨ ਹੋ ਰਹਿਆ ਹੈ।

## ਪੰਚਾ ਕਾ ਗੁਰੁ ਏਕੁ ਧਿਆਨੁ ॥

ਤਿਨ੍ਹਾਂ ਸੰਤਾਂ ਕਾ ਏਕ ਗੁਰੁ (ਪੂਜ ਪਰਮਾਤਮਾ ਵਿਖੇ) ਹੀ ਧਿਆਨ

ਹੈ।

ਪ੍ਰਸ਼ਨ : ਜਿਸ ਪਰਮਾਤਮਾ ਦਾ ਸੰਤ ਜਨ ਧਿਆਨ ਕਰਦੇ ਹੈਂ, ਉਸ ਭਗਵੰਤ ਦੇ ਕਰੱਤਬਾਂ ਦਾ ਨਿਰਣਾ ਕਰਕੇ ਆਪ ਕਹੋ ਜੀ ?

ਉੱਤਰ :

## ਜੇ ਕੋ ਕਹੈ ਕਰੈ ਵੀਚਾਰੁ ॥
## ਕਰਤੇ ਕੈ ਕਰਣੈ ਨਾਹੀ ਸੁਮਾਰੁ ॥

(ਹੇ ਸਿੱਧੋ) ਜੋ ਕੋਈ ਪੁਰਖ (ਪਰਮੇਸ਼ਰ ਦੇ ਕਰਮਾਂ ਦਾ) ਵੀਚਾਰ (ਨਿਰਣਾ) ਕਰਕੇ ਕਹੇ ਤਾਂ (ਕਹਿਆ ਨਹੀਂ ਜਾਂਦਾ) ਕਿਉਂਕਿ ਕਰਤੇ (ਪਰਮੇਸ਼ਰ ਦੇ) ਕਰਣੈ ਕਹੀਏ ਕਰਤਬਾਂ ਦਾ ਸੁਮਾਰ (ਹਸਾਬ) ਨਹੀਂ ਹੈ। ਪ੍ਰਸ਼ਨ : ਸ਼ਾਸਤ੍ਰ ਪੁਰਾਣਾਂ ਮਹਿ ਹਸਾਬ ਤਾਂ ਲਿਖੇ ਹੋਏ ਹੈਨ ਜੋ ਉਨੰਜਾ ਕ੍ਰੋੜ ਪ੍ਰਿਥਵੀ ਬੈਲ ਨੇ ਚੁੱਕੀ ਹੋਈ ਹੈ ?

ਉੱਤਰ : ਏਹ ਪ੍ਰਸਿੱਧ ਬੈਲ ਗਊ ਕਾ ਜਾਇਆ ਪ੍ਰਿਥਵੀ ਨੂੰ ਨਹੀਂ ਚੁੱਕ ਸਕਦਾ,ਓਹ ਹੋਰ ਹੀ ਬੈਲ ਹੈ ਜਿਸ ਨੂੰ ਸ਼ਾਸਤ੍ਰ ਕਾਰ ਕਹਿੰਦੇ ਹੈਂਨ। ਪ੍ਰਸ਼ਨ : ਓਹੁ ਕੇਹੜਾ ਬੈਲ ਹੈ ਅਰ ਕਿਸਦਾ ਜਾਇਆ ਹੋਇਆ ਹੈ ?

ਉੱਤਰ :

## ਧੌਲੁ ਧਰਮੁ ਦਇਆ ਕਾ ਪੂਤੁ ॥
## ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

(ਪ੍ਰਿਥਵੀ ਕੇ ਚੁੱਕਣੇ ਵਾਲਾ) ਧਰ ਰੂਪੀ ਧੌਲ ਕਹੀਏ ਬੈਲ ਹੈ ਸੋ ਦਇਆ ਕਾ ਪੁਤ੍ਰ ਹੈ ਅਰ ਸੰਤੋਖ ਰੂਪੀ (ਘਾਸ ਨੂੰ ਖਾਂਦਾ ਹੈ) (ਭਾਵ ਸੰਤੋਖ ਕਰਕੇ ਹੀ ਧਰਮ ਪੁਸ਼੍ਰ ਹੋਂਦਾ ਹੈ) ਜਿਸ ਧਰਮ ਨੇ ਸੂਤਿ ਕਹੀਏ ਸੰਪੂਰਣ ਵਰਣ ਆਸ੍ਰਮਾਂ ਦੀਆਂ ਮਰਜਾਦਾ ਕੇ ਬਿਵਹਾਰ ਨੂੰ ਇਸਥਿਤ

ਕਰ ਰਖਿਆ ਹੈ॥

## ਜੇ ਕੋ ਬੁਝੈ ਹੋਵੈ ਸਚਿਆਰੁ॥
## ਧਵਲੈ ਉਪਰਿ ਕੇਤਾ ਭਾਰੁ॥

(ਹੇ ਸਿੱਧੋ) ਜੋ ਕੋਈ (ਹਠ ਕਰਕੇ ਇਸੇ ਪ੍ਰਸਿੱਧ ਬੈਲ ਨੂੰ ਹੀ ਪ੍ਰਿਥਵੀ ਦੇ ਚੁੱਕਣ ਵਾਲਾ) ਬੁਝੈ ਕਹੀਏ ਜਾਣ ਕਰਕੇ (ਸਾਡੇ ਪਾਸੋਂ) ਸਚਿਆਰ ਹੋਇਆ ਚਾਹੇ ਤਾਂ (ਅਸੀਂ ਉਸ ਨੂੰ ਏਹ ਪੁਛਾਂਗੇ ਜੁ ਇਸ ਤੇਰੇ ਮੰਨੇ ਹੋਇ) ਧੋਲ (ਬੈਲ) ਉਪਰ ਕਿਤਨਾ ਭਾਰ ਹੈ। ਜੇਕਰ ਓਹੁ ਕਹੇਗਾ ਕਿ ਸਾਰੀ ਪ੍ਰਿਥਵੀ ਦਾ ਭਾਰ ਹੈ ਤਾਂ ਅਸੀਂ ਅਗੋਂ ਪੁਛਾਂਗੇ ਕਿ:

## ਧਰਤੀ ਹੋਰੁ ਪਰੈ ਹੋਰੁ ਹੋਰੁ॥
## ਤਿਸ ਤੇ ਭਾਰੁ ਤਲੈ ਕਵਣੁ ਜੋਰੁ॥

ਇਸ ਧਰਤੀ ਦੇ ਪਰੇ ਹੋਰ ਧਰਤੀ ਹੈ, ਤਿਸਦੇ ਪਰੇ ਹੋਰ, ਤਿਸਦੇ ਪਰੇ ਹੋਰ ਹੈ । ਜੇਕਰ ਓਹੁ ਭੀ ਹੋਰ ਹੋਰ ਬੈਲ ਕਹਿੰਦਾ ਜਾਵੇ ਤਾਂ ਪ੍ਰਸੰਗ ਕੋਈ ਨਾ ਸਿਧ ਹੋਵੇਗਾ। ਜਦ ਅਸੀਂ ਫੇਰ ਏਹ ਪੁਛਾਂਗੇ ਕਿ ਤਿਸ (ਅੰਤ ਦੀ ਧਰਤੀ ਦੇ) ਭਾਰ ਹੇਠ ਕਿਸਦਾ ਜੋਰ ਹੈ। (ਤਾਂ ਫੇਰ ਇਸ ਪ੍ਰਸ਼ਨ ਦਾ ਉੱਤਰ ਦੇਣਾ ਵਾਦੀ ਨੂੰ ਕਠਨ ਹੋਵੇਗਾ ਤਾਂ ਤੋ ਪਹਿਲਾਂ ਹੀ ਧਰਮ ਰੂਪੀ ਬੈਲ ਦੇ ਆਸਰੇ ਧਰਤੀ ਦਾ ਇਸਥਿਤ ਹੋਵਣਾ ਮੰਨ ਲੈਣਾ ਚਾਹੀਏ। ਇਤਨੇ ਪ੍ਰਸੰਗ ਕਰ ਇਹ ਬਾਰਤਾ ਸਿੱਧ ਹੋ ਗਈ ਕਿ ਪਰਮੇਸੁਰ ਦੇ ਕਰਤਬਾਂ ਦਾ ਅਰ ਪਰਮੇਸ਼ਰ ਦਾ ਅੰਤ ਕਿਸੇ ਨਹੀਂ ਪਾਇਆ ਹੈ ਸੋਈ ਪੁਨਾ ਕਹਤੇ ਹੈਂ।

## ਜੀਅ ਜਾਤਿ ਰੰਗਾ ਕੇ ਨਾਵ॥
## ਸਭਨਾ ਲਿਖਿਆ ਵੁੜੀ ਕਲਾਮ॥

(ਤਿਸ ਪਰਮਾਤਮਾ ਨੇ) ਅਨੇਕ ਜਾਤੀਆਂ ਵਾਲੇ ਅਨੇਕ ਰੰਗਾਂ ਵਾਲੇ ਅਨੇਕ ਨਾਵਾਂ ਵਾਲੇ ਜੀਵ (ਰਚੇ ਹੈਂ) ਤਿਨ੍ਹਾਂ ਸਭਨਾਂ ਕੇ (ਮਸਤਕ ਪਰ) ਪਰਮੇਸ਼ਰੀ ਦੇ ਹੁਕਮ ਰੂਪੀ (ਕਲਮ ਵੁੜੀ ਕਹੀਏ ਵਗੀ) ਤਿਸ ਕਰ ਸ਼ੁਭ ਤੇ ਅਸ਼ੁਭ ਕਰਮਾਂ ਅਨੁਸਾਰ ਲੇਖ ਲਿਖਿਆ ਗਿਆ।

## ਏਹੁ ਲੇਖਾ ਲਿਖਿ ਜਾਣੈ ਕੋਇ ॥
## ਲੇਖਾ ਲਿਖਿਆ ਕੇਤਾ ਹੋਇ ॥

ਏਹ (ਪਰਮੇਸ਼ਰ ਦੇ ਰਚੇ ਹੋਏ ਜੀਵਾਂ ਦਾ ਅਰ ਤਿਨ੍ਹਾਂ ਦੇ ਕਰਮਾਂ ਦਾ) ਲੇਖਾ ਜੋ ਕੋਈ ਲਿਖ ਕਰਕੇ ਜਾਣੈ ਤਾਂ (ਉਸਨੂੰ ਏਹ ਪੁਛੀਏ) ਕਿ ਤੇਰਾ ਲੇਖਾ ਲਿਖਿਆ ਹੋਇਆ ਕਿਤਨਾ ਹੋਇਆ ਹੈ।

## ਕੇਤਾ ਤਾਣੁ ਸੁਆਲਿਹੁ ਰੂਪੁ ॥
## ਕੇਤੀ ਦਾਤਿ ਜਾਣੈ ਕੌਣੁ ਕੂਤੁ ॥

(ਅਰ ਪਰਮੇਸ਼ਰ ਦਾ) ਤਾਣੁ (ਬਲ) ਕਿਤਨਾ ਹੈ (ਅਰ ਉਸਦਾ) ਸੁਆਲਿਹੁ ਕਹੀਏ ਸੁੰਦਰ ਰੂਪ (ਕਿਤਨਾ ਕੁ ਹੈ) ਅਰ ਦਾਤਿ ਕਿਤਨੀ ਹੈ । (ਹੇ ਸਿੱਧੋ) ਇਨ੍ਹਾਂ ਗੱਲਾਂ ਦਾ ਉੱਤਰ ਉਹ ਵਾਦੀ ਨਹੀਂ ਕਹਿ ਸਕੇਗਾ। ਕਿਉਂਕਿ ਐਸਾ ਕਉਣ ਹੈ ਜੋ ਕੂਤ ਕਹੀਏ ਕੋਤਾ ਕਰਕੇ ਅਰਥਾਤ ਨਿਜ਼ਮ ਕਰਕੇ (ਪਰਮੇਸ਼ਰ ਦੇ ਬਲ ਰੂਪ ਆਦਿਕਾ ਨੂੰ) ਜਾਣ ਸਕੇ ਕਿੰਤੂ ਕੋਈ ਨਹੀਂ ਜਾਣ ਸਕਦਾ। ਪ੍ਰਸ਼ਨ : ਐਸੇ ਬੇਅੰਤ ਜੀਵਾਂ ਕੇ ਰਚਨੇ ਦਾ ਪਰਮੇਸ਼ਰ ਨੇ ਭੀ ਕੋਈ ਬੜਾ ਭਾਰੀ ਜਤਨ ਕੀਤਾ ਹੋਵੇਗਾ? ਉੱਤਰ :

## ਕੀਤਾ ਪਸਾਉ ਏਕੋ ਕਵਾਉ ॥
## ਤਿਸ ਤੇ ਹੋਏ ਲਖ ਦਰੀਆਉ ॥

(ਪਰਮਾਤਮਾ ਨੇ) ਏਕ ਹੀ ਕਵਾਉ ਕਹੀਏ ਵਚਨ ਕਰਕੇ (ਭਾਵ ਏਕ ਸੇ ਅਨੇਕ ਹੋਣੇ ਕਾ ਸੰਕਲਪ ਕਰਕੇ) ਸਾਰੇ ਜਗਤ ਕਾ ਪਸਾਉ (ਪਸਾਰਾ) ਕੀਤਾ ਹੈ । (ਤਿਸ) ਏਕ ਸੰਕਲਪ ਤੇ (ਲਖਾਂ ਹੀ ਦਰਿਆਓ ਕਹੀਏ ਬ੍ਰਹਮੰਡ ਹੋਇ ਹੈਂ)।

## ਕੁਦਰਤਿ ਕਵਣ ਕਹਾ ਵੀਚਾਰੁ ॥

## ਵਾਰਿਆ ਨ ਜਾਵਾ ਏਕ ਵਾਰ ॥

(ਹੇ ਸਿੱਧੋ ਮੈਂ ਤਿਸ ਪਰਮਾਤਮਾ ਦੀ) ਕਉਣ ਸ਼ਕਤੀ ਨੂੰ ਬਿਚਾਰ ਕਰਕੇ ਕਹਾਂ (ਤਾਂਤੇ ਉਸ ਬਿਅੰਤ ਸ਼ਕਤੀਵਾਨ ਤੋਂ) ਇਕ ਵਾਰੀ ਭੀ ਮੈਂ ਕੁਰਬਾਨ ਨਹੀਂ ਹੋ ਸਕਦਾ।

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

## ਤੂ ਸਦਾ ਸਲਾਮਤਿ ਨਿਰੰਕਾਰ ॥੧੬॥

(ਉਸ ਭਗਵੰਤ ਕੇ ਆਗੇ ਤੁਸੀਂ ਭੀ ਏਹੀ ਬੇਨਤੀ ਕਰੋ ਕਿ ਹੇ ਅਕਾਲ ਪੁਰਖ) ਜੋ ਕਾਰ ਤੈਨੂੰ ਹਛੀ ਲਗੇ ਸੋਈ ਸਾਨੂੰ ਭਲੀ ਹੈ ਤੂੰ ਨਿਰਾਕਾਰ ਸਰੂਪ ਸਦਾ ਹੀ ਸਲਾਮਤ (ਇਸਥਿਤ) ਹੈਂ॥੧੬॥

ਪ੍ਰਸ਼ਨ : ਹੇ ਗੁਰੋ ਬਿਅੰਤ ਸ਼ਕਤੀਵਾਨ ਪਰਮੇਸ਼ਰ ਨੇ ਜੁ ਏਕ ਸੰਕਲਪ ਮਾਤ੍ਰ ਤੇ ਜਗਤ ਕਾ ਪਸਾਰਾ ਕੀਤਾ ਹੈ, ਤਿਸ ਉਤਮ ਪਰਮਾਤਮਾ ਜੀਵ ਕਿਤਨੇ ਕੁ ਹੈਂ ਅਰ ਨੀਚ ਪਾਪੀ ਜੀਵ ਕਿਤਨੇ ਕੁ ਹੈਂ?

ਉੱਤਰ :

## ਅਸੰਖ ਜਪ ਅਸੰਖ ਭਾਉ ॥

## ਅਸੰਖ ਪੂਜਾ ਅਸੰਖ ਤਪ ਤਾਉ ॥

(ਹੇ ਸਿਧੋ ਪਰਮੇਸ਼ਰ ਦੀ ਸ੍ਰਿਸਟੀ ਵਿਚ ਧਰਮਾਤਮਾ ਜੀਵਾਂ ਦੀ

ਗਿਣਤੀ ਨਹੀਂ ਹੈ) ਅਸੰਖ ਕਹੀਏ ਬਿਅੰਤ ਹੀ ਜਪ ਕਰਨੇ ਵਾਲੇ ਹੈਂ, ਅਸੰਖ ਹੀ ਭਾਉ (ਪ੍ਰੇਮ) ਕਰਨੇ ਵਾਲੇ ਹੈਂ, ਅਸੰਖ ਹੀ ਮੂਰਤੀਆਂ (ਕੀ) ਪੂਜਾ ਕਰਨੇ ਵਾਲੇ ਹੈਂ ਅਰ ਬਿਅੰਤ ਹੀ ਤਪਾਂ ਦੇ ਤਪਣ ਵਾਲੇ ਹੈਨ।

## ਅਸੰਖ ਗਰੰਥ ਮੁਖਿ ਵੇਦ ਪਾਠ ॥

## ਅਸੰਖ ਜੋਗ ਮਨਿ ਰਹਹਿ ਉਦਾਸ ॥

ਬਿਅੰਤ ਹੀ ਗ੍ਰੰਥਾਂ ਦੇ ਪੜ੍ਹਨੇ ਵਾਲੇ ਹੈਂ, ਬਿਅੰਤ ਹੀ ਮੁਖਿ ਕਹੀਏ ਕੰਠੇ ਹੀ ਵੇਦਾਂ ਕਾ ਪਾਠ ਕਰਨੇ ਵਾਲੇ ਹੈਂ, ਅਗਿਣਤ ਹੀ ਜੋਗ ਸਾਧਨਾ ਕਰਦੇ ਹੈਂ, ਅਨੇਕ ਮਹਾਤਮਾ ਮਨ ਵਿਖੇ (ਸੰਸਾਰ ਤੇ) ਉਦਾਸੀਨ ਰਹਿੰਦੇ ਹੈਂ।

## ਅਸੰਖ ਭਗਤ ਗੁਣ ਗਿਆਨ ਵੀਚਾਰ ॥

## ਅਸੰਖ ਸਤੀ ਅਸੰਖ ਦਾਤਾਰ ॥

ਅਨੇਕ ਹੀ (ਪਰਮੇਸ਼ਰ ਦੇ) ਭਗਤ ਹੈਂ, ਅਨੇਕ ਹੀ ਗੁਣ (ਉਪਕਾਰਾਂ ਦੇ ਕਰਨੇ ਵਾਲੇ ਹੈਂ), ਅਨੇਕ ਹੀ ਗਿਆਨਵਾਨ ਹੈਂ, ਅਨੇਕ ਹੀ (ਸਤ ਅਸਤ ਕਾ) ਵਿਚਾਰ ਕਰਨੇ ਵਾਲੇ ਹੈਂ, ਅਨੇਕ ਹੀ ਸਤੀ (ਸਤਵਕਤਾ) ਹੈਂ, ਅਨੇਕ ਹੀ ਦਾਨ ਕਰਨੇ ਵਾਲੇ (ਦਾਤਾਰ) ਹੈਂ।

## ਅਸੰਖ ਸੂਰ ਮੁਹ ਭਖ ਸਾਰ ॥

## ਅਸੰਖ ਮੋਨਿ ਲਿਵ ਲਾਇ ਤਾਰ ॥

ਅਨੇਕ ਹੀ ਸੂਰਮੇ ਹੈਂ ਜੋ ਮੂੰਹ ਸਾਹਮਣੇ ਸਾਰ (ਫੁਲਾਦੀ ਸ਼ਸਤ੍ਰਾਂ ਨੂੰ) ਖਾਂਦੇ ਹੈਨ, ਅਥਵਾ ਸੂਰ ਕਹੀਏ ਤਤਵੇਤਾ ਗਿਆਨੀ ਹੈਂ ਜੋ ਸਾਰ ਕੀ ਨਿਆਈਂ ਕਠਨ ਮੋਹ (ਅਗਿਆਨ ਨੂੰ) ਭਖਣ ਕਰ ਜਾਂਦੇ ਹੈਨ।

ਅਰ ਬਿਅੰਤ ਹੀ ਮੋਨਤਾ ਕੇ ਧਾਰਨੇ ਵਾਲੇ ਹੈਂ, ਅਨੇਕ ਹੀ ਤਾਰ (ਤੇਲ ਧਾਰਾ ਕੀ ਨਿਆਈਂ) ਲਿਵ ਕਹੀਏ ਬ੍ਰਿਤੀ ਨੂੰ ਲਗਾਇ ਰਖਦੇ ਹੈਂ।

## ਕੁਦਰਤਿ ਕਵਣ ਕਹਾ ਵੀਚਾਰੁ ॥
## ਵਾਰਿਆ ਨ ਜਾਵਾ ਏਕ ਵਾਰ ॥
## ਜੋ ਤੁਧੁ ਭਾਵੈ ਸਾਈ ਭਲੀ ਕਾਰ ॥
## ਤੂ ਸਦਾ ਸਲਾਮਤਿ ਨਿਰੰਕਾਰ ॥੧੭॥

ਇਨ੍ਹਾਂ ਤੁਕਾਂ ਦਾ ਅਰਥ ਪਿਛਲਾ ਹੀ ਦੇਖ ਲੈਣਾ ॥੧੭॥

## ਅਸੰਖ ਮੂਰਖ ਅੰਧ ਘੋਰ ॥
## ਅਸੰਖ ਚੋਰ ਹਰਾਮਖੋਰ ॥

ਹੇ ਸਿੱਧੋ ਜੈਸੇ ਧਰਮਾਤਮਾ ਪੁਰਖ ਬਿਅੰਤ ਕਹੇ ਹੈਂ, ਤੈਸੇ ਨੀਚ ਪਾਪੀ ਜੀਵ ਭੀ ਬਿਅੰਤ ਹੀ ਹੈਂ ਸੋ ਸੁਨੋ : ਅਗਿਣਤ ਹੀ ਮੂਰਖ ਕਹੀਏ ਵਿਚਾਰ ਤੇ ਰਹਿਤ ਹੈਂ, ਅਰ ਬਿਅੰਤ ਹੀ ਅੰਧ ਮੂਰਖ ਹੈਂ (ਜੋ ਮਹਾਤਮਾ ਕੇ ਉਪਦੇਸ਼ ਕੋ ਭੀ ਨਹੀਂ ਮੰਨਦੇ ਅਨੇਕ ਹੀ ਘੋਰ ਮੂਰਖ ਹੈਂ (ਜੋ ਵੇਦ ਸ਼ਾਸਤ੍ਰ ਮਹਾਤਮਾ ਕੇ ਉਪਦੇਸ਼ ਮੈ ਉਲਟਾ ਹੀ ਸੀ ਮਸਕਰੀ ਕਰਦੇ ਹੈਂ) ਅਨੇਕ ਹੀ ਚੋਰੀਆਂ ਕਰਨੇ ਵਾਲੇ ਚੋਰ ਹੈਂ, ਅਨੇਕ ਹੀ ਹਰਾਮ ਖੋਰ ਕਹੀਏ ਪਰਾਇਆ ਹੱਕ ਖਾਣੇ ਵਾਲੇ ਹੈਂ, ਅਥਵਾ ਖੋਰ ਕਹੀਏ ਖਾਧੇ ਹੋਇ ਨੂੰ ਹਰਾਮ ਕਰਦੇ ਹੈਂ (ਭਾਵ ਖਾ ਕੇ ਮੁਕਰ ਜਾਂਦੇ ਹੈਨ ਐਸੇ ਕਿਰਤਘਣ ਭੀ ਅਨੇਕ ਹੀ ਹੈਂ)।

## ਅਸੰਖ ਅਮਰ ਕਰਿ ਜਾਹਿ ਜੋਰ ॥
## ਅਸੰਖ ਗਲਵਢ ਹਤਿਆ ਕਮਾਹਿ ॥

ਅਨੇਕ ਹੀ ਅਮਰ ਕਹੀਏ ਦੇਵਤਿਆਂ ਉਪਰ ਜੋਰ ਕਰੀ ਜਾਂਦੇ ਹੈਨ (ਰਾਵਣ ਆਦਿਕ) ਅਥਵਾ ਜੋਰ ਦਾ ਅਮਰ ਕਹੀਏ ਹੁਕਮ ਕਰੀ ਜਾਂਦੇ ਹੈਨ) ਅਨੇਕ ਹੀ ਧਨ ਪਦਾਰਥ ਕੇ ਲੋਭ ਕਰ ਜੀਵਾਂ ਕੇ) ਗਲੇ ਕਟਨ ਆਦਿਕ ਹਤਿਆ (ਪਾਪ) ਕਮਾਂਵਦੇ ਹੈਨ।

**ਅਸੰਖ ਪਾਪੀ ਪਾਪੁ ਕਰਿ ਜਾਹਿ ॥**

**ਅਸੰਖ ਕੂੜਿਆਰ ਕੂੜੇ ਫਿਰਾਹਿ ॥**

ਅਨੇਕ ਹੀ ਪਾਪੀ ਜੀਵ (ਠੱਗੀ, ਧੋਖਾ ਆਦਿਕ) ਪਾਪਾਂ ਨੂੰ ਕਰੀ ਜਾਂਦੇ ਹੈਨ। ਅਨੇਕ ਹੀ ਝੂਠੇ ਜੀਵ ਝੂਠ ਹੀ (ਬੋਲਦੇ) ਫਿਰਦੇ ਹੈਨ।

**ਅਸੰਖ ਮਲੇਛ ਮਲੁ ਭਖਿ ਖਾਹਿ ॥**

**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**

ਅਨੇਕ ਹੀ (ਅਪਵਿਤ੍ਰ ਜੀਵ) ਮਲ, ਮੂਤ੍ਰ ਨੂੰ ਭਖ ਸਮਝ ਕੇ ਖਾਂਦੇ ਹੈਨ (ਘੋਰੀ ਆਦਿਕ) ਅਥਵਾ ਮਲ ਕੇ ਭੱਖਣ ਕਰਨੇ ਵਾਲੇ ਜੀਵਾਂ ਨੂੰ ਖਾਂਦੇ ਹੈਨ।

ਅਨੇਕ ਹੀ ਨਿੰਦਕ ਹੈਂ (ਜੋ ਨਿੰਦਾ ਕਰਨ ਰੂਪੀ) ਭਾਰ (ਪਾਪ) ਆਪਣੇ ਸਿਰ ਪਰ ਧਾਰਨ ਕਰਦੇ ਹੈਨ।

**ਨਾਨਕੁ ਨੀਚੁ ਕਹੈ ਵੀਚਾਰੁ ॥**

ਗੁਰੂ ਨਾਨਕ ਜੀ ਕਹੈਂ (ਹੇ ਸਿੱਧੋ ਇਤਿਯਾਦਕ) ਨੀਚ ਪੁਰਖੋਂ ਕਾ ਵੀਚਾਰ (ਨਿਰਣਾ) ਕਹਿਆ ਹੈ।

**ਵਾਰਿਆ ਨ ਜਾਵਾ ਏਕ ਵਾਰ ॥**

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

# ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਤਿਨ੍ਹਾਂ ਤੁਕਾਂ ਦਾ ਅਰਥ ਪਿਛੇ ਹੋ ਚੁੱਕਾ ਹੈ ॥੧੮॥

ਪ੍ਰਸ਼ਨ : ਪਿਛੇ ਆਪਨੇ ਕਹਿਆ ਹੈ ਕਿ ਪਰਮਾਤਮਾ ਕਾ ਨਾਮ ਓਅੰਕਾਰ ਹੈ, ਉਸਦੇ ਬਲ ਕਰਕੇ ਅਸੀਂ ਇਥੇ ਪਹੁੰਚੇ ਹਾਂ ਸੋ ਪਰਮਾਤਮਾ ਕਾ ਓਅੰਕਾਰ ਹੀ ਏਕ ਨਾਮ ਹੈ ਅਥਵਾ ਹੋਰ ਭੀ ਕੋਈ ਨਾਮ ਹੈ ਅਰ ਉਸਦੇ ਅਸਥਾਨ ਕਿਤਨੇ ਕੁ ਹੈਨ।

ਉੱਤਰ :

## ਅਸੰਖ ਨਾਵ ਅਸੰਖ ਥਾਵ ॥
## ਅਗੰਮ ਅਗੰਮ ਅਸੰਖ ਲੋਅ ॥
## ਅਸੰਖ ਕਹਹਿ ਸਿਰਿ ਭਾਰੁ ਹੋਇ ॥

(ਰਾਮ, ਕ੍ਰਿਸ਼ਨ, ਗੋਬਿੰਦ, ਮਾਧੋ ਇਤਿਯਾਦਕ) ਅਨੇਕ ਹੀ ਪਰਮਤਮਾ ਕੇ ਨਾਮ ਹੈਂ ਅਰ ਅਨੇਕ ਹੀ (ਸਾਧ ਸੰਗਤਿ ਰੂਪੀ ਨਿਵਾਸ ਕੇ) ਅਸਥਾਨ ਹੈਂ ਅਰ ਅਨੇਕ ਹੀ (ਬੈਕੁੰਠ ਆਦਿਕ) ਲੋਅ ਕਹੀਏ ਲੋਕ ਹੈਂ (ਸੋ ਮੰਦਭਾਗੀ ਪੁਰਖਾਂ ਨੂੰ ਸਾਧ ਸੰਗਤ ਰੂਪੀ ਅਸਥਾਨ) ਅਗੰਮ ਕਹੀਏ ਪ੍ਰਾਪਤ ਹੋਣੇ ਜੋਗ ਨਹੀਂ ਹੈ (ਅਰ ਬੈਕੁੰਠ ਆਦਿਕ ਲੋਕ ਭੀ) ਅਗੰਮ ਹੈਂ ਅਰ ਅਨੇਕ ਹੀ ਤਪੀ ਲੋਕ ਪਰਮੇਸ਼ਰ ਦੇ ਨਾਮ ਨੂੰ (ਸਿਰ ਭਾਰ ਕਹੀਏ) ਸਿਰ ਪਰਨੇ (ਉਲਟੇ) ਹੋ ਕੇ ਕਹਿੰਦੇ ਹੈਨ।

ਪ੍ਰਸ਼ਨ : ਪਰਮੇਸ਼ਰ ਦੇ ਨਾਮ ਦਾ ਜਦ ਇਤਨਾ ਮਹਾਤਮ ਹੈ ਤਾਂ ਸਭ ਲੋਕ ਨਾਮ ਦਾ ਹੀ ਸੁਣਨਾ ਪੜ੍ਹਨਾ ਵਿਚਾਰਨਾ ਕਿਉਂ ਨਹੀਂ ਕਰਦੇ ? ਉੱਤਰ :

## ਅਖਰੀ ਨਾਮੁ ਅਖਰੀ ਸਾਲਾਹ ॥

## ਅਖਰੀ ਗਿਆਨੁ ਗੀਤ ਗੁਣ ਗਾਹ ॥
## ਅਖਰੀ ਲਿਖਣੁ ਬੋਲਣੁ ਬਾਣਿ ॥
## ਅਖਰਾ ਸਿਰਿ ਸੰਜੋਗੁ ਵਖਾਣਿ ॥

(ਹੇ ਸਿਧੋ ਪਿਛਲੇ ਕਰਮਾਂ ਅਨੁਸਾਰ ਧੁਰੋਂ ਮਸਤਕ ਪਰ ਲਿਖੇ ਹੋਏ) ਅੱਖਰਾਂ ਕਰ ਹੀ (ਗੁਰਾਂ ਦੁਆਰਾ) ਨਾਮ ਕੀ ਪ੍ਰਾਪਤੀ ਹੁੰਦੀ ਹੈ ਅਰ (ਮਸਤਕ ਦੇ) ਅੱਖਰਾਂ ਕਰ ਹੀ ਨਾਮ ਦੀ ਸਲਾਹ ਕਹੀਏ ਅਭਯਾਸ ਹੁੰਦਾ ਹੈ ਅਰ ਅੱਖਰਾਂ ਕਰ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਅਖਰਾਂ ਕਰ ਹੀ ਗੀਤ ਕਹੀਏ ਪਰਮੇਸ਼ਰ ਦੇ ਜਸ ਦਾ ਕਹਿਣਾ ਸੁਣਨਾ ਮਿਲਦਾ ਹੈ, ਅੱਖਰਾਂ ਕਰ ਹੀ (ਪਰਮੇਸ਼ਰ ਦੇ) ਗੁਣ (ਉਪਕਾਰਾਂ) ਦਾ ਗਾਹ ਕਹੀਏ ਗ੍ਰਹਣ ਕਰਣਾ (ਭਾਵ ਮੰਨਣਾ) ਹੁੰਦਾ ਹੈ, ਅੱਖਰਾਂ ਕਰ ਹੀ (ਪਰਮੇਸ਼ਰ ਦਾ ਜਸ) ਲਿਖਣਾ ਹੁੰਦਾ ਹੈ ਅਰ ਬਾਣੀ ਨਾਲ ਬੋਲਣਾ ਹੁੰਦਾ ਹੈ ਪੁਨਾ ਸਿਰ ਕਹੀਏ ਮਸਤਕ ਦੇ ਸੰਜੋਗੀ ਅੱਖਰਾਂ ਕਰ ਹੀ (ਪਰਮੇਸ਼ਰ ਦੇ ਸਰੂਪ ਦਾ) ਵਖਿਯਾਨ ਕਰਣਾ ਮਿਲਦਾ ਹੈ। ਪ੍ਰਸ਼ਨ : ਜੀਵਾਂ ਕੇ ਮਸਤਕ ਪਰ ਐਸੇ ਭਿੰਨ ਭਿੰਨ ਲੇਖ ਦੇ ਅੱਖਰ ਜਿਸਨੇ ਲਿਖੇ ਹੈਂ ਉਸ ਦੇ ਮਸਤਕ ਪਰ ਕਿਸ ਨੇ ਲਿਖੇ ਹੈਂ? ਉੱਤਰ :

## ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
## ਜਿਵ ਫੁਰਮਾਏ ਤਿਵ ਤਿਵ ਪਾਹਿ ॥

ਜਿਸ (ਕਰਮ ਫਲ ਪ੍ਰਦਾਤਾ ਭਗਵੰਤ ਨੇ ਜੀਵਾਂ ਕੇ ਮਸਤਕ ਪਰ) ਏਹ ਅੱਖਰ ਲਿਖੇ ਤਿਸ ਦੇ ਮਸਤਕ ਪਰ (ਲਿਖਣ ਵਾਲਾ) ਕੋਈ ਨਹੀਂ ਹੈ। ਜਿਸ ਤਰ੍ਹਾਂ (ਓਹ ਪਰਮੇਸ਼ਰ) ਫੁਰਮ ਏ (ਹੁਕਮ ਕਰਦਾ ਹੈ) ਤੈਸੇ ਤੈਸੇ (ਬਿਵਹਾਰਾਂ ਵਿਚ) ਏਹ ਜੀਵ ਪੈਂਦੇ ਹੈਂ ਅਥਵਾ ਸੁਖ ਦੁੱਖ ਨੂੰ ਪਾਂਵਦੇ ਹੈਨ।

## ਜੇਤਾ ਕੀਤਾ ਤੇਤਾ ਨਾਉ ॥
## ਵਿਣੁ ਨਾਵੈ ਨਾਹੀ ਕੋ ਥਾਉ ॥

ਜਿਤਨਾ (ਏਹ ਜਗਤ ਵਿਸਤਰ ਪਰਮੇਸ਼ਰ ਨੇ) ਕੀਤਾ ਹੈ ਤਿਤਨਾ ਸਭ ਨਾਉ ਕਹੀਏ ਨਾਮ ਮਾਤ੍ਰ ਮਿਥਿਆ ਹੀ ਹੈ ਬਿਨਾਂ ਪਰਮੇਸ਼ਰ ਦੇ ਨਾਮ ਥੋਂ ਇਸ ਮਿਥਿਆ ਜਗਤ ਵਿਚ ਜੀਵ ਦਾ ਕੋਈ ਥਾਉਂ (ਆਸਰਾ) ਨਹੀਂ ਹੈ। ਭਾਵ ਏਹ ਕਿ ਨਾਮ ਸਿਮਰਨ ਦੇ ਆਸਰੇ ਹੀ ਜੀਵ ਸੰਸਾਰ ਕੇ ਦੁੱਖਾਂ ਤੇ ਬਚਦੇ ਹੈਨ।

## ਕੁਦਰਤਿ ਕਵਣ ਕਹਾ ਵੀਚਾਰੁ ॥
## ਵਾਰਿਆ ਨ ਜਾਵਾ ਏਕ ਵਾਰ ॥
## ਜੋ ਤੁਧੁ ਭਾਵੈ ਸਾਈ ਭਲੀ ਕਾਰ ॥
## ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਇਨ੍ਹਾਂ ਤੁਕਾਂ ਦਾ ਅਰਥ ਪਿੱਛਲਾ ਹੀ ਦੇਖ ਲੇਵੋ ॥੧੯॥

ਪ੍ਰਸ਼ਨ : ਹੇ ਗੁਰੋ ਬੁੱਧੀ ਕੀ ਮਲਨਤਾ ਕੈਸੇ ਦੂਰ ਹੋਵੈ ?

ਉੱਤਰ :

## ਭਰੀਐ ਹਥੁ ਪੈਰੁ ਤਨੁ ਦੇਹ ॥
## ਪਾਣੀ ਧੋਤੈ ਉਤਰਸੁ ਖੇਹ ॥
## ਮੂਤ ਪਲੀਤੀ ਕਪੜੁ ਹੋਇ ॥
## ਦੇ ਸਾਬੂਣੁ ਲਈਐ ਓਹੁ ਧੋਇ ॥

ਜੈਸੇ ਹੱਥ ਅਰ ਪੈਰ ਪੁਨਾ ਤਨੁ ਕਹੀਏ ਨਾਲੇ ਦੇਹ ਭੀ ਜਦ

(ਮਿੱਟੀ ਨਾਲ) ਭਰੀ ਜਾਂਦੀ ਹੈ ਤਾਂ ਪਾਣੀ ਨਾਲ ਧੋਤਿਆਂ ਖੇਹ (ਮਿਟੀ) ਉਤਰ ਜਾਂਦੀ ਹੈ। (ਦੂਸਰਾ ਦ੍ਰਿਸ਼ਟਾਂਤ) ਜੈਸੇ ਮੂਤ੍ਰ ਨਾਲ ਕਪੜਾ ਪਲੀਤੀ ਕਹੀਏ ਅਪਵਿਤ੍ਰ ਹੋਇ ਜਾਵੇ ਤਾਂ ਸਾਬੂਣ ਲਾਇ ਕਰ ਓਹ (ਕਪੜਾ) ਧੋਇ ਲਈਦਾ ਹੈ।

## ਭਰੀਐ ਮਤਿ ਪਾਪਾ ਕੈ ਸੰਗਿ ॥
## ਓਹੁ ਧੋਪੈ ਨਾਵੈ ਕੈ ਰੰਗਿ ॥

ਤੈਸੇ ਹੀ ਪਾਪਾਂ ਕੇ ਸਾਥ ਬੁੱਧੀ ਭਰੀ ਹੋਈ ਹੈ (ਮੈਲੀ ਹੋ ਰਹੀ ਹੈ) ਉਹ ਬੁੱਧੀ ਪਰਮੇਸ਼ਰ ਦੇ ਨਾਮ ਕੇ ਰੰਗ ਕਹੀਏ ਪ੍ਰੇਮ ਸਾਥ ਧੋਪੈ ਸੁਧ ਪਵਿਤ੍ਰ ਹੁੰਦੀ ਹੈ।

## ਪੁੰਨੀ ਪਾਪੀ ਆਖਣੁ ਨਾਹਿ ॥

(ਪਰਮੇਸ਼ਰ ਦੇ ਨਾਮ ਵਿਖੇ ਪ੍ਰੇਮ ਕਰਨੇ ਕਰ ਇਤਨੇ ਕੁ ਪਾਪੀ ਜੀਵ ਪੁੰਨੀ (ਪਵਿੱਤ੍ਰ) ਹੋ ਗਏ ਹੈਂ ਜੋ ਆਖਣ ਵਿਚ ਨਹੀਂ ਆਂਵਦੇ। (ਭਾਵ ਏਹ ਜੋ ਅਗਿਣਤ ਹੀ ਅਜਾਮਲ, ਗਨਕਾ, ਸਰੀਖੇ ਪਾਪੀ ਨਾਮ ਕੇ ਪ੍ਰਭਾਵ ਕਰ ਮੁਕਤ ਹੋ ਗਏ ਹੈਂ।

ਪ੍ਰਸ਼ਨ : ਕਰਮ ਵਾਦੀ ਲੋਕ ਕਰਮਾਂ ਕਰ ਹੀ ਮੁਕਤੀ ਮੰਨਦੇ ਹੈਨ ?।

ਉੱਤਰ :

## ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
## ਆਪੇ ਬੀਜਿ ਆਪੇ ਹੀ ਖਾਹੁ ॥
## ਨਾਨਕ ਹੁਕਮੀ ਆਵਹੁ ਜਾਹੁ ॥੨੦॥

ਕਰਿ ਕਹੀਏ ਹੱਥਾਂ ਕਰਕੇ ਪੁਨਾ ਕਰਿ ਕਹੀਏ ਕੀਤੇ ਜੋ ਕਰਣਾ

ਕਹੀਏ ਕਰਮ (ਤਿਨ੍ਹਾਂ ਦੇ ਸੰਸਕਾਰਾਂ ਨੂੰ ਹਿਰਦੇ ਰੂਪੀ ਕਾਗਦ ਪਰ) ਲਿਖ ਕਰ (ਪਰਲੋਕ ਮਹਿ) ਲੈ ਜਾਂਦੇ ਹੈਨ (ਤਿਸ ਆਪਣੇ ਧਰਮ ਅਧਰਮ ਰੂਪੀ) ਬੀਜ ਦਾ (ਫਲ) ਆਪ ਹੀ ਖਾਹੁ ਕਹੀਏ ਸੁਖ ਦੁੱਖ ਭੋਗਦੇ ਹੈਂ। ਗੁਰੂ ਨਾਨਕ ਜੀ ਕਹੈਂ ਹੁਕਮੀ (ਪਰਮੇਸ਼ਰ ਦੇ ਹੁਕਮ ਕਰ ਆਪਣੇ ਕਰਮਾਂ ਦੇ ਫਲ ਸੁਖ ਦੁੱਖ ਭੋਗਣੇ ਨਮਿਤ (ਇਸ ਸੰਸਾਰ ਮਹਿ) ਆਵਹੁ ਜਾਹੁ ਕਹੀਏ ਜਨਮ ਦੇ ਮਰਦੇ ਹੈਂ (ਕਦਾਚਿਤ ਮੁਕਤ ਨਹੀਂ ਹੁੰਦੇ) ਪੁਨਾ ਏਹਾ ਕਰਮ ਅਭਿਮਾਨ ਮਾਤ੍ਰ ਤੇ ਨਸ਼ਟ ਹੋ ਜਾਂਦੇ ਹੈਨ ਸੋਈ ਕਹਿਤੇ ਹੈਂ।

## ਤੀਰਥੁ ਤਪੁ ਦਇਆ ਦਤੁ ਦਾਨੁ ॥
## ਜੇ ਕੋ ਪਾਵੈ ਤਿਲ ਕਾ ਮਾਨੁ ॥

ਤੀਰਥ ਕਰਨੇ ਅਰ ਤਪ ਕਰਨੇ ਅਰ ਦੁੱਖੀ ਜੀਵਾਂ ਪਰ ਦਇਆ ਕਰਨੀ ਅਰ ਦਤੁ ਕਹੀਏ ਦੇਣਾ ਕਰੇ ਦਾਨ ਦਾ (ਇਨ੍ਹਾਂ ਸਭਨਾਂ ਕਰਮਾਂ ਨੂੰ ਕਰਕੇ) ਜੋ ਕੋਈ ਪੁਰਖ ਮਾਨ ਕਹੀਏ ਅਭਿਮਾਨ (ਹੰਕਾਰ) ਨੂੰ ਰਿਦੇ ਵਿਚ) ਪਾਂਵਦਾ ਹੈ ਤਾਂ (ਸਭਨਾਂ ਦਾ ਫਲ) ਤਿਲਕਾ ਕਹੀਏ ਤਿਲਕ ਜਾਂਦਾ ਹੈ (ਭਾਵ ਨਿਸ਼ਫਲ ਜਾਂਦੇ ਹੈਨ)।

## ਸੁਣਿਆ ਮੰਨਿਆ ਮਨਿ ਕੀਤਾ ਭਾਉ ॥
## ਅੰਤਰਗਤਿ ਤੀਰਥਿ ਮਲਿ ਨਾਉ ॥

(ਅਰ ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੇ ਮੁਖ ਤੋਂ ਨਾਮ) ਸੁਣਿਆ ਹੈ ਅਰ (ਸੁਣ ਕੇ) ਮੰਨਣ ਕੀਤਾ ਹੈ ਪੁਨਾ ਮਨਿ ਕੀਤਾ ਕਹੀਏ ਮਨ ਵਿਚਾਰ ਅਭਯਾਸ ਕੀਤਾ ਹੈ ਤਿਨ੍ਹਾਂ ਨੂੰ ਭਾਉ ਕਹੀਏ ਗਿਆਨ (ਪ੍ਰਾਪਤ ਹੋਇਆ ਹੋਇਆ ਹੈ ਤਿਸ ਗਿਆਨ ਰੂਪੀ ਪਵਿੱਤ੍ਰ) ਤੀਰਥ ਮਹਿ ਮਲ ਕੇ ਨਾਂਵਦੇ ਹੈਂ (ਭਾਵ ਏਹ ਜੋ ਵਾਸ਼ਨਾ ਰੂਪੀ ਮੈਲ ਨੂੰ ਦੂਰ ਕਰਦੇ ਹੈਨ) ਤਬ ਅੰਤਰ ਕਹੀਏ ਆਤਮਾ ਪਰਮਾਤਮਾ ਵਿਖੇ ਜੋ ਅੰਤਰਾ (ਭੇਦ) ਹੈ

ਸੋ ਗਤਿ ਕਹੀਏ ਨਸ਼ਟ ਹੋ ਜਾਂਦਾ ਹੈ (ਤਬ ਓਹ ਪ੍ਰੇਮੀ ਜਨਮ ਮਰਨ ਰੂਪ ਸੰਸਾਰ ਤੇ ਮੁਕਤ ਹੋ ਜਾਂਦੇ ਹੈਨ)।

ਪ੍ਰਸ਼ਨ : ਜੈਸੇ ਤਪ ਦਾਨ ਆਦਿਕਾਂ ਦੇ ਕਰਨੇ ਕਰ ਅਭਿਮਾਨ ਹੋ ਜਾਂਦਾ ਹੈ, ਤੈਸੇ ਗਿਆਨ ਦੇ ਪ੍ਰਾਪਤ ਹੋਇਆਂ ਭੀ ਅਭਿਮਾਨ ਹੋ ਜਾਵੇਗਾ ?

ਉੱਤਰ :

## ਸਭਿ ਗੁਣ ਤੇਰੇ ਮੈ ਨਾਹੀ ਕੋਇ ॥
## ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਹੇ ਸਿਧੋ ਪਰਮੇਸ਼ਰ ਦੇ ਪਿਆਰੇ ਸੰਤਾ ਦੇ ਗਯਾਨ ਆਦਿਕ ਗੁਣਾਂ ਨੂੰ ਪਾਇ ਕਰ ਪਰਮੇਸ਼ਰ ਕੇ ਆਗੇ ਏਹੀ ਬੇਨਤੀ ਕਹਦੇ ਹੈਂ ਕਿ ਹੇ ਅਕਾਲ ਪੁਰਖ ਏਹ ਬਿਬੇਕ ਆਦਿਕ) ਸਭ ਗੁਣ ਤੇਰੇ ਹੀ (ਦਿਤੇ ਹੋਏ ਹੈਂ) ਮੈਂ (ਆਪਣੇ ਬਲ ਕਰਕੇ) ਕੋਈ ਭੀ ਗੁਣ ਨਹੀਂ ਧਾਰਨ ਕੀਤਾ (ਤਾਂਤੇ ਕਿਰਪਾ ਕਰਕੇ ਗਿਆਨ ਆਦਿਕਾਂ ਨੂੰ ਦ੍ਰਿੜ੍ਹ ਰੱਖਣ ਵਾਲੀ ਆਪਣੀ ਪ੍ਰੇਮਾ ਭਗਤੀ ਦੇਵੋ ਜਿਸ ਕਾਰਨ ਤੇ ਤੇਰੇ ਕਿਰਪਾ ਰੂਪ) ਗੁਣ ਕਹੀਏ ਉਪਕਾਰ ਕੀਤੇ ਥੋਂ ਬਿਨਾਂ (ਗਿਆਨ ਨੂੰ ਸਨਿਗਧ ਕਰਨ ਵਾਲੀ ਤੇਰੀ) ਭਗਤੀ ਨਹੀਂ ਪ੍ਰਾਪਤਿ ਹੁੰਦੀ। ਪ੍ਰਸ਼ਨ : ਪਰਮਾਤਮਾ ਨੇ ਕਿਸ ਕ੍ਰਮ (ਵਜ੍ਹਾ) ਨਾਲ ਜਗਤ ਨੂੰ ਰਚਿਆ ਹੈ ?

ਉੱਤਰ :

## ਸੁਅਸਤਿ ਆਥਿ ਬਾਣੀ ਬਰਮਾਉ ॥
## ਸਤਿ ਸੁਹਾਣੁ ਸਦਾ ਮਨਿ ਚਾਉ ॥

ਸੁਅਸਤਿ ਕਹੀਏ ਕਲਿਆਣ ਸਰੂਪ ਪਰਮਾਤਮਾ ਕੀ ਬਾਣੀ ਕਹੀਏ ਅਨੇਕ ਰੂਪ ਹੋਨੇ ਕੀ ਇਛਿਆ ਸੋਈ ਆਥਿ ਕਹੀਏ ਮਾਇਆ

ਹੈ (ਤਿਸ ਮਾਇਆ ਤੇ ਗੁਣ ਭੇਦ ਕਰ) ਬਰਮਾਉ ਕਹੀਏ ਬ੍ਰਹਮਾ ਵਿਸ਼ਨ ਤੇ ਸ਼ਿਵ (ਜਗਤ ਕੇ ਉਤਪਤ ਪਾਲਨ ਸੰਘਾਰ ਕਰਨ ਵਾਲੇ ਹੋਇ ਹੈਂ) ਤਿਨ੍ਹੋਂ ਤੇ ਆਗੇ ਨਾਨਾ ਪ੍ਰਕਾਰ ਕੀ ਸ੍ਰਿਸ਼ਟੀ ਹੋਈ ਹੈ ਅਰ ਸੋ ਪਰਮਾਤਮਾ ਸੱਤ ਸਰੂਪ ਹੈ ਔਰ ਸੁਹਾਣ ਕਹੀਏ ਚੇਤਨ ਰੂਪ ਸੁੰਦਰ ਹੈ ਅਰ ਸਦਾ ਮਨ ਚਾਉ ਕਹੀਏ ਅਨੰਦ ਸਰੂਪ ਹੈ।

ਅਬ ਸਿੱਧਾਂ ਦੇ ਪ੍ਰਸ਼ਨਾਂ ਦਾ ਗੁਰੂ ਜੀ ਅਨੁਵਾਦ ਕਰਦੇ ਹੈਂ।

**ਕਵਣੁ ਸੁ ਵੇਲਾ ਵਖਤੁ ਕਵਣੁ**
**ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ**
**ਜਿਤੁ ਹੋਆ ਆਕਾਰੁ ॥**

(ਹੇ ਅੰਗਦ ਦੇਵ ਤਾਂ ਫੇਰ ਸਿੱਧਾਂ ਪੁਛਿਆ ਕਿ) ਜਿਤ ਕਹੀਏ ਜਿਸ ਸਮੇਂ (ਮਾਇਆ ਦੁਆਰਾ ਪਰਮਾਤਮਾ ਤੇ ਏਹ ਚਰਾਚਰ ਰੂਪ ਜਗਤ ਕਾ) ਆਕਾਰ ਹੋਇਆ ਹੈ ਸੋ ਵੇਲਾ ਕਉਣ ਸੀ ਅਰ (ਮੁਸਲਮਾਨਾਂ ਕੇ ਮਤ ਮੈ) ਕਉਣ ਵਖਤ ਸੀ ਅਰ ਕੇਹੜੀ ਥਿੱਤ ਸੀ ਅਰ ਕੇਹੜਾ ਵਾਰ ਸੀ ਅਤੇ ਰੁੱਤ ਕਉਣ ਸੀ ਤੇ ਮਹੀਨਾ ਕੇਹੜਾ ਸੀ।

ਅਬ ਗੁਰੂ ਜੀ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇਂਦੇ ਹੈਨ :

**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

(ਤਾਂ ਅਗੋਂ ਅਸਾਂ ਆਖਿਆ ਹੇ ਸਿੱਧੋ) ਪੰਡਤਾਂ ਨੇ ਭੀ (ਸ੍ਰਿਸ਼ਟੀ

ਦੀ ਉਤਪਤੀ ਦਾ) ਵੇਲਾ ਨਹੀਂ ਪਾਇਆ ਕਹੀਏ ਜਾਣਿਆ ਜੇਕਰ ਪੁਰਾਣਾਂ ਵਿਚ ਲਿਖਿਆ ਹੁੰਦਾ ਤਾਂ ਜਾਣਦੇ (ਅਰ ਮੁਸਲਮਾਨਾਂ ਕੇ ਮਤ ਮੈ ਉਤਪਤੀ ਦਾ) ਵਖਤ ਕੀਏ ਸਮਾਂ ਕਾਜ਼ੀਆਂ ਨੇ ਭੀ ਨਹੀਂ ਪਾਇਆ ਹੈ ਜੇਕਰ ਕੁਰਾਣ ਮਹਿ ਲੇਖ ਲਿਖਿਆ ਹੁੰਦਾ ਤਾਂ (ਕਾਜ਼ੀ ਭੀ ਜਾਣਦੇ) ਅਰ ਜੋਗ ਵਿਦਿਆ ਕੇ ਸਾਧਨੇ ਵਾਲੇ ਜੋਗੀ ਭੀ (ਉਤਪਤੀ ਸਮੇ ਦੀ) ਥਿੱਤ ਵਾਰ ਨੂੰ ਅਰ ਨਾ ਕੋਈ ਰੁੱਤ ਮਹੀਨੇ ਨੂੰ ਜਾਣਦੇ ਹੈਂ। ਕਿੰਤੂ ਜਦੋਂ ਕਰਤਾ (ਭਗਵੰਤ) ਸ੍ਰਿਸ਼ਟੀ ਨੂੰ ਸਾਜਦਾ ਹੈਂ ਤਾਂ (ਉਸ ਸਮੇਂ ਨੂੰ) ਸੋਈ ਆਪ ਹੀ ਜਾਣਦਾ ਹੈ।

ਪ੍ਰਸ਼ਨ : ਤੁਸੀਂ ਆਪ ਹੀ ਕੋਈ ਉਸ ਪਰਮੇਸ਼ਰ ਦਾ ਕਰਤੱਬ ਕਥਨ ਕਰੋ ? ਉੱਤਰ :

**ਕਿਵ ਕਰਿ ਆਖਾ ਕਿਵ ਸਾਲਾਹੀ**

**ਕਿਉ ਵਰਨੀ ਕਿਵ ਜਾਣਾ ॥**

**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥**

(ਹੇ ਸਿਧੋ) ਮੈਂ ਕਿਸ ਪ੍ਰਕਾਰ ਆਖਾਂ (ਉਸਦੇ ਉਤਪਤੀ ਕਰਮ ਨੂੰ) ਅਰ ਕੈਸੇ ਸ਼ਲਾਘਾ ਕਰਾਂ (ਉਸਦੇ ਪਾਲਣ ਰੂਪੀ ਕਰਮ ਨੂੰ) ਅਰ ਕਿਸ ਤਰ੍ਹਾਂ ਵਰਣਨ ਕਰਾਂ (ਉਸਦੇ ਸੰਘਾਰ ਕਰਮ ਨੂੰ) ਅਰ ਕਿਸ ਪ੍ਰਕਾਰ (ਇਦੰਤਾ ਕਰਕੇ ਉਸਦੇ ਪ੍ਰਭਾਵ ਨੂੰ) ਮੈਂ ਜਾਣਾਂ। ਗੁਰੂ ਨਾਨਕ ਹੀ ਕਹੈਂ (ਹੇ ਸਿਧੋ) ਸਭ ਕੋਈ ਪੁਰਖ ਇਕ ਥੋਂ ਇਕ ਚਤੁਰ ਬਣ ਕੇ (ਉਸ ਭਗਵੰਤ ਕੇ) ਆਖਣਿ ਕਹੀਏ ਆਖਿਆਨ (ਪ੍ਰਸੰਗਾਂ ਨੂੰ) ਆਖਦੇ ਹੈਨ (ਪਰੰਤੂ ਇਦੰਤਾ ਕਰਕੇ ਨਹੀਂ ਕਹਿ ਸਕਦੇ)।

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**

**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥**

ਸੋ ਸਾਹਿਬ (ਪਰਮੇਸ਼ਰ) ਸਭ ਤੇ ਵੱਡਾ ਹੈ (ਅਰ ਉਸ ਦੀ) ਨਾਈ ਕਹੀਏ ਵਡਿਆਈ (ਮਹਿਮਾ) ਭੀ ਸਭ ਤੇ ਵੱਡੀ ਹੈ (ਸਭ ਸੰਸਾਰ ਦਾ ਵਿਹਾਰ) ਜਿਸ ਭਗਵੰਤ ਕਾ ਕੀਤਾ ਹੋਇਆ ਹੀ ਹੁੰਦਾ ਹੈ। ਗੁਰੂ ਨਾਨਕ ਜੀ ਕਹੈਂ ਜੋ ਕੋਈ (ਪ੍ਰਮਾਦੀ) ਆਪਣੇ ਆਪ ਨੂੰ ਹੀ (ਕਰਨੇ ਵਾਲਾ) ਜਾਣਦਾ ਹੈ (ਸੋ ਹੰਕਾਰੀ) ਅਗੇ ਪਰਲੋਕ ਵਿਚ ਗਇਆ ਹੋਇਆ ਸੋਭਾ ਨਹੀਂ ਪਾਂਵਦਾ॥੨੧॥

ਪ੍ਰਸ਼ਨ : ਤੁਸਾਂ ਕਹਿਆ ਹੈ ਜੁ ਪਰਮੇਸ਼ਰ ਦੇ ਕਰਤਬਾਂ ਨੂੰ ਇਦੰਤਾ ਕਰਕੇ ਕੋਈ ਨਹੀਂ ਕਹਿ ਸਕਦਾ ਅਰ ਪੁਰਾਣ ਸਿਮ੍ਰਤੀਆਂ ਵਿਖੇ ਤਾਂ ਰਿਖੀਆਂ ਮੁਨੀਆਂ ਨੇ ਨਿਰਨਾ ਕਰਕੇ ਕਹਿਆ ਹੈ ਕਿ ਸੱਤ ਪਤਾਲ ਹੈਂ ਸਤ ਅਕਾਸ ਹੈਂ ਅਰਥਾਤ ਉਪਰਲੇ ਲੋਕ ਹੈਂ ਉਨ੍ਹਾਂ ਮਹਿ ਰਹਿਣ ਵਾਲੇ ਜੀਵਾਂ ਕਾ ਭੇਦ ਭੀ ਨਿਰਨਾ ਕਰਕੇ ਕਹਿਆ ਹੈ ? ਉੱਤਰ :

## ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
## ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥

ਪਾਤਾਲਾਂ ਕੇ ਪਰੇ ਹੋਰ ਲਖਾਂ ਹੀ ਪਾਤਾਲ ਹੈਂ ਅਤੇ ਅਕਾਸਾਂ ਕੇ ਪਰੇ ਹੋਰ ਲਖਾਂ ਹੀ ਆਕਾਸ ਹੈਂ (ਭਾਵ ਏਹ ਕਿ ਏਕ ਬ੍ਰਹਮੰਡ ਕੀ ਦ੍ਰਿਸਟੀ ਕੋ ਲੇਕਰ ਸਤ ਪਤਾਲ ਸਤ ਆਕਾਸ ਜੋ ਰਿਖੀਆਂ ਨੇ ਕਹੇ ਹੈਂ ਐਸੇ ਲਖਾਂ ਹੀ ਬ੍ਰਹਮੰਡ ਹੈਂ ਤਾਂ ਕੋਈ ਕੈਸੇ ਨਿਰਨਾ ਕਰ ਸਕਦਾ ਹੈ) ਰਿਖੀ ਮੁਨੀ ਭੀ ਪਰਮੇਸ਼ਰ ਦੀ ਸ੍ਰਿਸਟੀ ਦੇ) ਓੜਕ ਕਹੀਏ ਅੰਤ ਨੂੰ ਆਪਣੇ ਓੜਕ ਦੇ ਜਤਨ ਨਾਲ ਭਾਲ ਕਰਕੇ ਥੱਕ ਗਏ (ਪਰ ਅੰਤ ਨਹੀਂ ਆਇਆ) ਅਰ ਵੇਦ ਭੀ ਏਹੀ ਇਕ ਬਾਤ ਕਹਿੰਦੇ ਹੈਨ (ਜੋ ਪਰਮੇਸ਼ਰ ਦੀ ਰਚਨਾ ਦਾ ਕੋਈ ਅੰਤ ਨਹੀਂ ਹੈ) ਅਥਵਾ ਸਭ ਬ੍ਰਹਮੰਡਾਂ ਦਾ ਓੜਕ ਕਹੀਏ ਅਵਧੀ ਰੂਪ ਜੋ ਪਰਮਾਤਮਾ ਹੈ ਤਿਸਦੇ ਓੜਕ ਕਹੀਏ ਅੰਤ ਨੂੰ ਭਾਲ ਥਕੇ ਹੈਂ ਤੇ ਅੰਤ ਨਹੀਂ ਪਾਇਆ ਹੈ ਅਰ ਵੇਦ ਭੀ ਏਹੀ ਇਕ ਬਾਤ ਕਹਿੰਦੇ ਹੈਂ (ਜੋ ਪਰਮੇਸ਼ਰ ਬਿਅੰਤ ਹੈ)।

## ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥

(ਅਰ ਮੁਸਲਮਾਨਾਂ ਦੇ ਮਤ ਦੀਆਂ) ਕਤੇਬਾਂ ਭੀ ਏਹੀ ਕਹਿੰਦੀਆਂ ਹੈਂ ਜੋ ਅਠਾਰਹ ਹਜ਼ਾਰ) ਆਲਮ ਹੈ ਸੋ ਅਸਲੂ (ਵਾਸਤਵ ਤੇ) ਇਕ ਮਾਇਆ ਰੂਪੀ ਧਾਤ ਕੀ ਹੀ ਵਚਿਤ੍ਰਤਾ ਹੈ ਅਥਵਾ ਪਰਮਾਤਮਾ ਰੂਪੀ ਧਾਤ ਕਾ ਹੀ ਸਰੂਪ ਹੈ ॥ (ਜੈਸੇ ਸੋਨੇ ਪਿੱਤਲ ਰੂਪੀ ਧਾਤ ਕੇ ਭੂਖਣ ਭਾਂਡੇ ਸਭ ਸੋਨਾ ਪਿਤਲ ਰੂਪ ਹੀ ਹੁੰਦੇ ਹੈਨ) ਤਾਂਤੇ ਸੋ ਪਰਮਾਤਮਾਂ ਬਿਅੰਤ ਹੈ।

## ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥

(ਐਸੇ ਬਿਅੰਤ ਪਰਮਾਤਮਾਂ ਕਾ) ਜੇਕਰ ਲੇਖ ਹੋ ਸਕੇ ਤਾਂ (ਅਸੀਂ ਭੀ) ਲਿਖੀਏ (ਅਰ ਤੁਸਾਂ ਨੂੰ ਨਿਰਨਾਂ ਕਰਕੇ ਦਸੀਏ ਸੋ ਤਾਂ ਹੋ ਨਹੀਂ ਸਕਦਾ) ਪੁਨਾ ਜੋ ਵਸਤੂ ਲੇਖੇ ਵਿਚ ਹੁੰਦੀ ਹੈ ਸੋ ਵਿਣਾਸੁ ਕਹੀਏ ਨਾਸਵੰਤ ਹੁੰਦੀ ਹੈ (ਅਰ ਪਰਮਾਤਮਾਂ ਸਦਾ ਸਲਾਮਤ ਰੂਪ ਸਤ ਹੈ।

## ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨ ॥

ਗੁਰੂ ਨਾਨਕ ਹੀ ਕਹਤੇ ਹੈਂ (ਹੇ ਸਿੱਧੋ ਜੋ ਪਰਮਾਤਮਾ ਸੰਪੂਰਨ ਬ੍ਰਹਮਾਦਕਾਂ ਤੇ) ਵਡਾ ਕਹੀਦਾ ਹੈ (ਸੋ ਪਰਮਾਤਮਾਂ) ਆਪਣੇ ਪ੍ਰਭਾਵ ਨੂੰ ਆਪ ਹੀ ਜਾਣਦਾ ਹੈ ॥੨੨ ॥ ਪ੍ਰਸ਼ਨ : ਜੇਕਰ ਪਰਮੇਸ਼ਰ ਦਾ ਅਰ ਪਰਮੇਸ਼ਰ ਦੀ ਮਹਿਮਾਂ ਦਾ ਅੰਤ ਕਿਸੇ ਨੂੰ ਨਹੀਂ ਆਂਵਦਾ ਤਾਂ ਉਸਦੀ ਉਸਤਤੀ ਜਸ ਕਰਨਾ ਭੀ ਨਿਸਫਲ ਹੀ ਹੋਵੇਗਾ। ਉੱਤਰ :

## ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥

ਸਾਲਾਹੀ ਕਹੀਏ ਪਰਮੇਸ਼ਰ ਦੀ ਸ਼ਲਾਘਾ ਕਰਨ ਵਾਲੇ ਜੋ ਸੰਤ ਜਨ ਹੈਂ ਸੋ (ਹਰ ਵਖਤ ਪਰਮੇਸ਼ਰ ਨੂੰ) ਸਲਾਹੁੰਦੇ ਹੈਨ ਪਰੰਤੂ ਏਤੀ ਕਹੀਏ ਇਤਨੀ ਕੁ ਪਰਮੇਸ਼ਰ ਦੀ ਮਹਿਮਾਂ ਹੈ ਏਹ ਸੁਰਤਿ ਕਹੀਏ

ਗਿਆਤ ਉਨ੍ਹਾਂ ਨੇ ਨਹੀਂ ਪਾਈ (ਤਉ ਭੀ ਪਰਮਾਤਮਾਂ ਕੇ ਸਾਥ ਅਭੇਦ ਹੋਕਰ ਪਰਮਾਤਮਾਂ ਕਾ ਸਰੂਪ ਹੋ ਗਏ ਹੈਂ ਇਸ ਬਾਰਤਾ ਨੂੰ ਦ੍ਰਿਸਟਾਂਤ ਕਰਕੇ ਗੁਰੂ ਜੀ ਅਗਲੀ ਤੁਕ ਮੈਂ ਖੋਲਦੇ ਹੈਂ)।

## ਨਦੀਆ ਅਤੈ ਵਾਹ

## ਪਵਹਿ ਸਮੁੰਦਿ ਨ ਜਾਣੀਅਹਿ ॥

(ਜੈਸੇ ਗੰਗਾ ਆਦਿਕ) ਨਦੀਆਂ ਅਰ ਛੋਟੇ ਵਾਹੇ ਸਮੁੰਦਰ ਵਿਚ ਪੈ ਜਾਂਦੇ ਹੈਂ (ਸੋ ਸਮੁੰਦਰ ਸਰੂਪ ਹੋ ਜਾਂਦੇ ਹੈਂ) ਪਰੰਤੂ ਸਮੁੰਦਰ ਦੀ ਅਗਾਧਤਾ ਨੂੰ) ਨਹੀਂ ਜਾਣ ਸਕਦੇ (ਤੈਸੇ ਨਦੀਆਂ ਕੀ ਨਿਆਈਂ ਮਹਾਤਮਾਂ ਤੱਤ ਵੇਤਾ ਅਰ ਵਾਹਿਆਂ ਕੀ ਨਿਆਂਈਂ ਉਨ ਕੇ ਪ੍ਰੇਮ ਸਤਸੰਗੀ ਪਰਮੇਸ਼ਰ ਰੂਪ ਸਮੁੰਦ੍ਰ ਮਹਿ ਮਿਲ ਜਾਂਦੇ ਹੈਨ ਪਰੰਤੂ ਮਹਿਮਾਂ ਨੂੰ ਇਦੰਤਾ ਕਰਕੇ ਨਹੀਂ ਜਾਣਦੇ)।

## ਸਮੁੰਦ ਸਾਹ ਸੁਲਤਾਨ

ਸਮੁੰਦਰ ਕੀ ਨਿਆਂਈਂ ਅਰ ਰਾਜਿਆਂ ਕੇ ਪਾਤਸ਼ਾਹ ਸੁਲਤਾਨ ਕੀ ਨਜਾਂਈਂ ਪਰਮਾਤਮਾਂ ਹੈ (ਭਾਵ ਜੈਸੇ ਨਦੀਆਂ ਕਾ ਆਸਰਾ ਸਮੁੰਦਰ ਹੈ ਅਰ ਸਾਹ ਕਹੀਏ ਰਾਜਿਆਂ ਦਾ ਆਸਰਾ ਸੁਲਤਾਨ ਕਹੀਏ ਚਕ੍ਰਵਰਤੀ ਰਾਜਾ ਹੈ ਤੈਸੇ ਹੀ ਸੰਤਾਂ ਭਗਤਾਂ ਕਾ ਆਸਰਾ ਭਗਵੰਤ ਹੈ ਸੋ ਸੰਤਾਂ ਨੂੰ ਮਹਤ ਫਲ ਕੇ ਦੇਣੇ ਵਾਲਾ ਹੈ।

## ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ

## ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਗਿਰਹਾ ਕਹੀਏ ਪਰਬਤਾਂ ਕੇ ਹਤ ਕਰਨੇ ਵਾਲਾ ਜੋ ਇੰਦ੍ਰ ਹੈ ਤਿਸ ਸਰੀਖੇ ਤੀ ਕਹੀਏ ਇਸਤ੍ਰੀਆਂ ਮਾਲ ਕਹੀਏ ਅਸਬਾਬ ਧਨ ਕਹੀਏ ਰੋਕੜੀ (ਜਿਨ੍ਹਾਂ ਧਨੀਆਂ ਕੇ ਪਾਸ ਹੈਨ) ਸੋ ਕੀੜੀ ਕਹੀਏ ਨਿਮ੍ਰਤਾ

ਵਾਲੇ ਨਿਰ ਅਭਮਾਨ ਸੰਤ ਜਨਾਂ ਕੇ ਤੁਲ ਨਹੀਂ ਹੋ ਸਕਦੇ ਜੇਹੜੇ ਸੰਤ ਜਨ ਤਿਸ (ਪਰਮਾਤਮਾਂ ਨੂੰ) ਮਨ ਵਿਚੋਂ ਨਹੀਂ ਵਿਸਾਰਦੇ। ਇਤਨੇ ਕਹਿਣੇ ਕਰ ਸੰਤ ਜਨਾਂ ਕਉ ਦੋਨੋ ਲੋਕ ਮੈਂ ਮਹੱਤ ਫਲ ਕੀ ਪ੍ਰਾਪਤੀ ਕਹੀ ਹੈ। ਅਬ ਪਿਛਲੇ ਪ੍ਰਸੰਗ ਨੂੰ ਫੇਰ ਨਿਰੂਪਣ ਕਰਦੇ ਹੈਂ ਜੋ ਪਰਮੇਸ਼ਰ ਦੀ ਮਹਿਮਾਂ ਦਾ ਅੰਤ ਨਹੀਂ ਹੈ)।

## ਅੰਤੁ ਨ ਸਿਫਤੀ ਕਹਣਿ ਨ ਅੰਤੁ ॥
## ਅੰਤੁ ਨ ਕਰਣੈ ਦੇਣਿ ਨ ਅੰਤੁ ॥

(ਪਰਮੇਸ਼ਰ ਦੀਆਂ) ਸਿਫਤਾਂ ਦਾ ਅੰਤ ਨਹੀਂ ਹੈ ਅਰ ਕਹਣਿ ਕਹੀਏ ਕਹਿਣੇ ਵਾਲਿਆਂ ਦਾ ਭੀ ਅੰਤ ਨਹੀਂ ਅਰ (ਪਰਮੇਸ਼ਰ ਦੇ) ਕਰਣੈ (ਕਰਤਬਾਂ ਦਾ) ਭੀ ਅੰਤ ਨਹੀ ਹੈ ਅਰ ਉਸਦੇ (ਦਾਤਾਂ ਦੇ) ਦੇਵਣੇ ਦਾ ਭੀ ਅੰਤ ਨਹੀਂ ਹੈ ।

## ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥
## ਅੰਤੁ ਨ ਜਾਪੈ ਕਿਆ ਮਨਿ ਮੰਤੁ ॥

ਉਸਦੇ ਵੇਖਣ ਦਾ ਭੀ ਅੰਤ ਨਹੀਂ (ਭਾਵ ਜੀਵਾਂ ਦੇ ਪੜਦਿਆਂ ਵਿਚ ਕੀਤੇ ਹੋਇ ਕਰਮਾਂ ਨੂੰ ਦੇਖ ਲੈਂਦਾ ਹੈ) ਪੁਨਾ ਉਸਦੇ ਸੁਣਨੇ ਦਾ ਭੀ ਅੰਤ ਨਹੀਂ ਹੈ (ਜਿਥੇ ਬੈਠ ਕੇ ਕੋਈ ਸੱਚੇ ਦਿਲ ਨਾਲ ਬੇਨਤੀ ਕਰੇ ਉਥੇ ਹੀ ਸੁਣ ਲੈਂਦਾ ਹੈ) ਅੰਤ ਨਹੀ ਜਾਪੇ ਕਹੀਏ ਜਾਣਿਆ ਜਾਂਦਾ ਜੋ ਉਸਦੇ ਮਨ ਵਿਚ ਕਿਆ ਮੰਤੁ ਕਹੀਏ ਸਲਾਹ ਹੈ।

## ਅੰਤੁ ਨ ਜਾਪੈ ਕੀਤਾ ਆਕਾਰੁ ॥
## ਅੰਤੁ ਨ ਜਾਪੈ ਪਾਰਾਵਾਰੁ ॥

ਅੰਤ ਨਹੀਂ ਜਾਣਿਆਂ ਜਾਂਦਾ (ਜੇਹੜਾ ਉਸਨੇ ਪ੍ਰਪੰਚ ਦਾ) ਆਕਾਰ ਕੀਤਾ ਹੈ (ਪੁਨਾ ਇਸ ਪ੍ਰਪੰਚ ਦੇ ਆਕਾਰ ਦਾ) ਭੀ ਪਾਰਾਵਾਰ

ਕਹੀਏ ਉਰਾਰ ਪਾਰ ਦਾ ਅੰਤ ਨਹੀਂ ਜਾਣਿਆ ਜਾਂਦਾ (ਜੋ ਕਦ ਥੋਂ ਹੋਇਆ ਹੈ ਅਰ ਕਦ ਤੀਕਰ ਰਹੇਗਾ)।

**ਅੰਤ ਕਾਰਣਿ ਕੇਤੇ ਬਿਲਲਾਹਿ ॥**

**ਤਾ ਕੇ ਅੰਤ ਨ ਪਾਏ ਜਾਹਿ ॥**

ਅੰਤ ਲੈਣ ਦੇ ਕਾਰਣਿ ਕਹੀਏ ਵਾਸਤੇ ਕਿਤਨੇ ਹੀ ਪੁਰਖ ਬਿਲਲਾਹਿ ਕਹੀਏ ਤਰਲੇ ਲੈਂਦੇ ਹੈਨ (ਪਰੰਤੂ) ਤਿਸ ਭਗਵੰਤ ਕੇ (ਕਰਤਬਾਂ ਦੇ ਅੰਤ ਨਹੀਂ ਪਾਇ ਜਾਂਦੇ।

**ਏਹੁ ਅੰਤੁ ਨ ਜਾਣੈ ਕੋਇ ॥**

**ਬਹੁਤਾ ਕਹੀਐ ਬਹੁਤਾ ਹੋਇ ॥**

ਏਹ (ਪਰਮਾਤਮਾਂ ਦਾ ਵਾ ਪਰਮਾਤਮਾਂ ਦੇ ਕਰਤਬਾਂ ਦਾ) ਕੋਈ ਅੰਤ ਨਹੀਂ ਜਾਣ ਸਕਦਾ। ਜੇਕਰ ਬਹੁਤਾ ਕਹੀਏ (ਭਾਵ ਬਹੁਤ ਹੀ ਜਤਨ ਕਰਕੇ ਹਰ ਵਖਤ ਕਹਿੰਦੇ ਗਿਣਦੇ ਰਹੀਏ) ਤਉ ਭੀ ਬਹੁਤਾ ਹੀ ਹੁੰਦਾ ਹੈ (ਭਾਵ ਗਿਣਤੀ ਹਸਾਬ ਤੇ ਅਧਿਕ ਹੀ ਰਹਿੰਦਾ ਹੈ।

**ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥**

(ਹੇ ਸਿਧੋ ਪਰਮੇਸ਼ਰ) ਮਾਲਕ ਸਭ ਤੋਂ ਵਧ ਹੈ ਅਰ ਉਸਦਾ ਸਾਧ ਸੰਗਤ ਰੂਪੀ ਅਸਥਾਨ ਭੀ ਸਭ ਤੇ ਉਤਮ ਪਵਿਤ੍ਰ ਹੈ। ਤਿਸ ਉਤਮ ਅਸਥਾਨ ਸਾਧ ਸੰਗਤ ਪਰ ਹਰੀ ਕਾ ਉਤਕ੍ਰਿਸਟ ਨਾਮ ਹੈ ਅਥਵਾ ਬ੍ਰਹਮਦਕਾਂ ਤੇ ਉਤਕ੍ਰਿਸਟ ਜੋ ਰਾਮ ਕ੍ਰਿਸ਼ਨ ਆਦਿਕ ਅਵਤਾਰ ਹੈਂ ਤਿਨਾ ਤੇ ਊਪਰ ਕਹੀਏ ਉਤਕ੍ਰਿਸਟ ਪਰਮੇਸ਼ਰ ਕਾ ਨਾਮ ਹੀ ਉਤਮ ਹੈ।

**ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥**

(ਜੇਡਾ ਉਚਾ ਵਾਹਿਗੁਰੂ ਪਰਮੇਸ਼ਰ ਹੈ) ਏਡਾ ਉਚਾ ਜੇਕਰ ਕੋਈ

(ਹੋਰ ਦੂਸਰਾ) ਹੋਵੇ ਤਾਂ ਤਿਸ ਊਚੇ ਨੂੰ ਸੋ ਜਾਣ ਸਕੇ (ਸੋ ਪਰਮੇਸ਼ਰ ਕੇ ਤੁਲ ਹੋਰ ਕੋਈ ਦੂਸਰਾ ਹੈ ਨਹੀਂ ਤਾਂ ਕੈਸੇ ਜਾਣ ਸਕੇ)।

## ਜੇਵਡੁ ਆਪਿ ਜਾਣੈ ਆਪਿ ਆਪਿ ॥

## ਨਾਨਕ ਨਦਰੀ ਕਰਮੀ ਦਾਤਿ ॥੨੪॥

ਜੇਡਾ ਵਡਾ ਭਗਵੰਤ ਆਪ ਹੈ ਸੋ ਅਪਣੇ ਵਡਪਣ ਨੂੰ ਆਪ ਹੀ ਜਾਣਦਾ ਹੈ। ਗੁਰੂ ਨਾਨਕ ਜੀ ਕਹੈਂ ਨਦਰੀ ਕਹੀਏ ਪਰਮਾਤਮਾ ਦੀ ਕਰਮੀ ਕਹੀਏ ਕਿਰਪਾ ਦ੍ਰਿਸਟੀ ਕਰਕੇ ਹੀ (ਇਸ ਜੀਵ ਨੂੰ) ਨਾਮ ਦੀ ਦਾਤਿ ਮਿਲਦੀ ਹੈ (ਜਿਸ ਕਰ ਪਰਮੇਸ਼ਰ ਦੇ ਸਰੂਪ ਨੂੰ ਪ੍ਰਾਪਤ ਹੋਵੀਦਾ ਹੈ ॥੨੪॥

ਪ੍ਰਸ਼ਨ ॥ ਜੀਵਾਂ ਉਪਰ ਪਰਮੇਸ਼ਰ ਕਿਤਨਾ ਕੁ ਉਪਕਾਰ ਕਰ ਸਕਦਾ ਹੈ ? ਉੱਤਰ :

## ਬਹੁਤਾ ਕਰਮੁ ਲਿਖਿਆ ਨ ਜਾਇ ॥

## ਵਡਾ ਦਾਤਾ ਤਿਲੁ ਨ ਤਮਾਇ ॥

(ਪਰਮੇਸ਼ਰ ਦਾ) ਕਰਮ ਕਹੀਏ ਉਪਕਾਰ ਬਹੁਤਾ ਹੀ ਹੈ (ਗਿਣਤੀ ਕਰਕੇ) ਲਿਖਿਆ ਨਹੀਂ ਜਾਂਦਾ (ਜਿਸ ਤੇ ਪਰਮੇਸ਼ਰ) ਵਡਾ ਦਾਤਾ ਹੈ ਅਰ ਤਿਲ ਮਾਤ੍ਰ ਭੀ ਉਸ ਨੂੰ ਕਿਸੇ ਗਲ ਦੀ) ਤਮਾਇ ਕਹੀਏ ਇਛਾ (ਖਾਹਸ਼) ਨਹੀਂ ਹੈ ॥

## ਕੇਤੇ ਮੰਗਹਿ ਜੋਧ ਅਪਾਰ ॥

## ਕੇਤਿਆ ਗਣਤ ਨਹੀ ਵੀਚਾਰੁ ॥

ਕਿਤਨੇ ਹੀ (ਸੂਰਮੇ ਪਰਮੇਸ਼ਰ ਦਾਤਾ ਪਾਸੋਂ) ਅਪਾਰ ਕਹੀਏ ਬੜਾ ਭਾਰੀ ਜੁਧ ਹੀ ਮੰਗਦੇ ਹੈਂ ਅਰ ਕਿਤਨੇ ਹੀ (ਸਤ ਅਸਤ ਕੇ)

ਵਿਚਾਰ ਨੂੰ ਮੰਗਣ ਵਾਲਿਆਂ ਦੀ ਗਿਣਤੀ ਨਹੀਂ ਆਂਵਦੀ।

## ਕੇਤੇ ਖਪਿ ਤੁਟਹਿ ਵੇਕਾਰ ॥
## ਕੇਤੇ ਲੈ ਲੈ ਮੁਕਰੁ ਪਾਹਿ ॥
## ਕੇਤੇ ਮੂਰਖ ਖਾਹੀ ਖਾਹਿ ॥

ਕਿਤਨੇ ਹੀ ਵੇਕਾਰ ਕਹੀਏ ਵਿਖਿਆਂ ਮੈਂ ਵਾ ਮੰਦ ਕਰਮਾਂ ਵਿਚ ਖਚਤ ਹੋਕਰ ਟੁਟ ਗਏ ਅਰਥਾਤ ਨਾਸ ਕੋ ਪ੍ਰਾਪਤ ਹੋ ਗਏ ਹੈਂ। ਅਰ ਕਿਤਨੇ ਹੀ (ਪਰਮੇਸ਼ਰ ਦੀ ਦਾਤ ਨੂੰ) ਲੈ ਕੇ ਮੁਕਰ ਪੈਂਦੇ ਹੈਂ (ਜੋ ਪਰਮੇਸ਼ਰ ਨੇ ਸਾਨੂੰ ਕੁਝ ਨਹੀਂ ਦਿਤਾ) ਅਰ ਕਿਤਨੇ ਹੀ ਮੂਰਖ ਖਾਹੀ ਕਹੀਏ ਪਦਾਰਥਾਂ ਨੂੰ ਖਾਂਦੇ ਹੈਨ (ਤੇ ਪਰਮੇਸ਼ਰ ਦੀ ਦਾਤ ਨੂੰ ਨਹੀਂ ਸਮਝਦੇ ਕਿੰਤੂ ਆਪਨਾ ਪੁਰਖਾਰਥ ਮੰਨਦੇ ਹੈਂ)।

## ਕੇਤਿਆ ਦੂਖ ਭੂਖ ਸਦ ਮਾਰ ॥
## ਏਹਿ ਭਿ ਦਾਤਿ ਤੇਰੀ ਦਾਤਾਰ ॥

ਕਿਤਿਨਿਆਂ ਨੂੰ ਦੁਖਾਂ ਦੀ ਤੇ ਭੁਖ ਦੀ ਸਦਾ ਹੀ ਮਾਰ ਰਹਿੰਦੀ ਹੈ (ਭਾਵ ਸਦਾ ਦੁਖੀ ਅਰ ਭੁਖੇ ਵਾ ਤ੍ਰਿਸਨਾਤੂ ਹੀ ਰਹਿੰਦੇ ਹੈਂ) ਉਨ੍ਹਾਂ ਦੀ ਹਾਲਤ ਦੇਖ ਕਰ ਅਸੀਂ ਭਗਵੰਤ ਕੇ ਅਗੇ ਬਨੇਤੀ ਕਰਦੇ ਹਾਂ ਕਿ) ਹੇ ਦਾਤਾਰ ਏਹ (ਦੁਖ ਭੁਖ ਦੀ ਪ੍ਰਾਪਤੀ ਭੀ ਇਨ੍ਹਾਂ ਜੀਵਾਂ ਨੂੰ ਕਰਮਾਂ ਅਨੁਸਾਰ) ਤੇਰੀ ਹੀ ਦਾਤ ਮਿਲੀ ਹੋਈ ਹੈ।

## ਬੰਦਿ ਖਲਾਸੀ ਭਾਣੈ ਹੋਇ ॥
## ਹੋਰੁ ਆਖਿ ਨ ਸਕੈ ਕੋਇ ॥

ਭਾਣੈ ਕਹੀਏ ਪਰਮੇਸ਼ਰ ਦੇ ਹੁਕਮ ਵਿਚ ਹੀ (ਜੀਵਾਂ ਕੀ ਸੰਸਾਰ ਬੰਧਨਾਂ ਤੇ) ਖਲਾਸੀ ਹੁੰਦੀ ਹੈ ਹੋਰ ਕੋਈ (ਦੂਸਰਾ ਪੁਰਖ ਪਰਮੇਸ਼ਰ ਨੂੰ)

ਨਹੀਂ ਆਖ ਸਕਦਾ (ਜੋ ਇਸ ਤਰਾਂ ਹੋਵੇ ਇਸ ਤਰਾਂ ਨ ਹੋਵੇ)।

**ਜੇ ਕੋ ਖਾਇਕੁ ਆਖਣਿ ਪਾਇ॥**

**ਓਹੁ ਜਾਣੈ ਜੇਤੀਆ ਮੁਹਿ ਖਾਇ॥**

ਜੋ ਕੋਈ ਖਾਇਕੁ ਕਹੀਏ ਮੂਰਖ (ਪਰਮੇਸ਼ਰ ਦੇ ਭਾਣੇ ਵਿਚ ਕੋਈ ਆਪਣੀ ਗਲ) ਆਖਣ ਨੂੰ ਤਿਆਰ ਹੁੰਦਾ ਹੈ (ਤਾਂ ਓਹੁ ਬੇਮੁਖ) ਜਿਤਨੀਆਂ (ਲਾਣਤਾਂ ਤੇ ਸ਼ਰਮਿੰਦਗੀਆਂ) ਮੂੰਹ ਸਾਹਮਣੇ ਖਾਂਦਾ ਹੈ ਸੋ ਓਹੀ ਜਾਣਦਾ ਹੈ।

**ਆਪੇ ਜਾਣੈ ਆਪੇ ਦੇਇ॥**

**ਆਖਹਿ ਸਿ ਭਿ ਕੇਈ ਕੇਇ॥**

(ਪਰਮੇਸ਼ਰ ਅੰਤਰਜਾਮੀ) ਆਪ ਹੀ (ਜੀਵਾਂ ਦੇ ਕਰਮਾਂ ਨੂੰ) ਜਾਣਦਾ ਹੈ ਤੇ ਆਪ ਹੀ (ਕਰਮਾਂ ਅਨੁਸਾਰ ਫਲ) ਦੇਂਦਾ ਹੈ॥ ਸਿ ਕਹੀਏ ਸੋਈ ਬਾਰਤਾ ਕੋਈ ਕੋਈ ਵਿਰਲੇ ਮਹਾਤਮਾਂ ਭੀ ਆਖਦੇ ਹੈਂ।

**ਜਿਸ ਨੋ ਬਖਸੇ ਸਿਫਤਿ ਸਾਲਾਹ॥**

**ਨਾਨਕ ਪਾਤਿਸਾਹੀ ਪਾਤਿਸਾਹੁ॥੨੫॥**

ਗੁਰੂ ਨਾਨਕ ਜੀ ਕਹੈਂ (ਹੇ ਸਿੱਧੋ) ਸਰਬ ਪਾਤਸ਼ਾਹੀਆਂ ਕਾ ਪਾਤਸ਼ਾਹ ਜੋ ਵਾਹਿਗੁਰੂ ਹੈ ਸੋ ਜਿਸ ਨੂੰ ਆਪਣੀ ਸਿਫਤ ਦਾ ਸਲਾਹੁਣਾ ਬਖਸੇ (ਸੋਈ ਪੁਰਖ ਵਾਹਿਗੁਰੂ ਦੀ ਸਿਫਤ ਦੇ ਸਲਾਹੁਣੇ ਵਾਲਾ ਹੁੰਦਾ ਹੈ॥ ੨੫॥ ਜਿਸ ਕਾਰਨ ਤੇ ਪਰਮੇਸ਼ਰ ਦੇ ਗੁਣ ਅਮੋਲਕ ਹੈਨ ਪਰਮੇਸ਼ਰ ਦੀ ਕਿਰਪਾ ਬਿਨਾ ਕਿਤੋਂ ਮੁਲ ਕਰਕੇ ਨਹੀਂ ਮਿਲਦੇ ਸੋਈ ਕਹਿਤੇ ਹੈਂ)।

**ਅਮੁਲ ਗੁਣ ਅਮੁਲ ਵਾਪਾਰ॥**

## ਅਮੁਲ ਵਾਪਾਰੀਏ ਅਮੁਲ ਭੰਡਾਰ ॥

(ਪਰਮੇਸ਼ਰ ਦੇ) ਗੁਣ (ਉਪਕਾਰ) ਅਮੋਲਕ ਹੈਂ (ਅਰ ਪਰਮੇਸ਼ਰ ਦਾ) ਵਾਪਾਰ ਕਹੀਏ ਲੈਣ ਦੇਣ ਵਿਹਾਰ ਭੀ ਅਮੋਲਕ ਹੈ (ਭਾਵ ਸਰਧਾ ਭਗਤੀ ਲੈਣੀ ਤੇ ਭੋਗ ਮੋਖ ਦੋਨੋਂ ਲੋਕਾਂ ਦੇ ਸੁਖ ਦੇਣੇ) ਅਰ ਵਾਪਾਰੀਏ ਕਹੀਏ ਗੁਣਾਂ ਦੇ ਗਾਹਕ ਸੰਤ ਜਨ ਭੀ ਅਮੋਲਕ ਹੈਂ ਅਰ ਤਿਨ੍ਹਾਂ ਸੰਤਾਂ ਕੇ ਹਿਰਦੇ ਰੂਪੀ ਭੰਡਾਰ ਭੀ ਅਮੋਲਕ ਹੈਂ (ਜਿਨ੍ਹਾਂ ਵਿਖੇ ਸਦਾ ਹੀ ਦੈਈਵੀ ਗੁਣ ਭਰੇ ਰਹਿੰਦੇ ਹੈਂ)।

## ਅਮੁਲ ਆਵਹਿ ਅਮੁਲ ਲੈ ਜਾਹਿ ॥

## ਅਮੁਲ ਭਾਇ ਅਮੁਲਾ ਸਮਾਹਿ ॥

ਬਿਨਾ ਮੁਲ ਤੇ ਹੀ (ਪਰਮੇਸ਼ਰ ਦੀ ਕਿਰਪਾ ਨਾਲ ਸੰਤਾਂ ਪਾਸ ਗੁਣ) ਆਂਵਦੇ ਹੈਨ ਅਰ ਬਿਨਾ ਮੁਲ ਤੇ ਹੀ (ਸੰਤਾਂ ਪਾਸੋਂ ਸਰਧਾਵਾਨ ਜਗਯਾਸੂ) ਲੈ ਜਾਂਦੇ ਹੈਨ। ਤੇ ਅਮੋਲਕ ਹੀ (ਉਨ੍ਹਾਂ ਜਗਯਾਸੂਆਂ ਦੀ) ਭਾਇ ਕਹੀਏ ਪ੍ਰੇਮਾਂ ਭਗਤੀ ਹੈ (ਤਿਸ ਭਗਤੀ ਕਰ) ਅਮੁਲਾ ਕਹੀਏ ਅਮੋਲਕ ਪਰਮਾਤਮਾਂ ਵਿਖੇ ਸਮਾਵਦੇ ਹੈਂ ਅਥਵਾ ਅਮੋਲਕ ਸਮਾਹਿ ਕਹੀਏ ਆਨੰਦ ਨੂੰ ਪਾਂਵਦੇ ਹੈਨ।

## ਅਮੁਲੁ ਧਰਮੁ ਅਮੁਲੁ ਦੀਬਾਣੁ ॥

## ਅਮੁਲੁ ਤੁਲੁ ਅਮੁਲੁ ਪਰਵਾਣੁ ॥

ਅਮੋਲਕ ਹੀ (ਸੰਤ ਜਨਾਂ ਕੇ) ਧਰਮ ਹੈਂ ਅਰ ਅਮੋਲਕ ਹੀ ਦੀਬਾਣੁ ਕਹੀਏ ਸਭਾ (ਸਮਾਗਮ) ਹੈ ॥ ਅਰ ਅਮੋਲਕ ਹੀ (ਸੰਤ ਜਨਾ ਕੀ) ਬੁਧੀ ਰੂਪ ਤੁਲ ਕਹੀਏ ਤਰਾਜੂ (ਤੱਕੜੀ) ਹੈ ਅਰ ਪਰਵਾਣੁ ਕਹੀਏ ਵਿਚਾਰ ਰੂਪੀ ਵੱਟਾ ਭੀ ਅਮੋਲਕ ਹੈ।

## ਅਮੁਲੁ ਬਖਸੀਸ ਅਮੁਲੁ ਨੀਸਾਣੁ ॥

## ਅਮੁਲੁ ਕਰਮੁ ਅਮੁਲੁ ਫੁਰਮਾਣੁ ॥

ਅਮੋਲਕ ਹੀ ਗੁਣਾਂ ਦੀ ਬਖਸੀਸ (ਸੰਤ ਜਨ ਕਰਦੇ ਹੈਂ) ਅਰ ਅਮੋਲਕ ਹੀ ਨੀਸਾਣੁ ਕਹੀਏ ਨਾਮ ਦਾ ਪਰਵਾਨਾ (ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਦੇਂਦੇ ਹੈਂ) ਤੇ ਅਮੋਲਕ ਹੀ ਸੰਤਾਂ ਦੇ ਕਰਮ (ਸ੍ਰੇਸਟਾਚਾਰ) ਹੈਨ। ਅਰ ਅਮੋਲਕ ਹੀ ਫੁਰਮਾਣ ਕਹੀਏ ਆਗਿਆ (ਉਪਦੇਸ਼) ਕਰਦੇ ਹੈਨ।

## ਅਮੁਲੋ ਅਮੁਲੁ ਆਖਿਆ ਨ ਜਾਇ ॥
## ਆਖਿ ਆਖਿ ਰਹੇ ਲਿਵ ਲਾਇ ॥

(ਪਰਮੇਸ਼ਰ ਦਾ ਜਸ ਅਰ ਸੰਤਾਂ ਦਾ ਜਸ) ਅਮੋਲਕ ਤੇ ਭੀ ਅਮੋਲਕ ਹੈ (ਭਾਵ ਏਹ ਕਿ ਅਮੋਲਕ ਹੀਰੇ ਰਤਨ ਆਦਿਕ ਪਦਾਰਥਾਂ ਤੇ ਭੀ ਅਤੀ ਅਮੋਲਕ ਹੈ) ਇਦੰਤਾ ਕਰਕੇ ਆਖਿਆ ਨਹੀਂ ਜਾਂਦਾ (ਅਨੇਕ ਹੀ ਮਹਾਨ ਪੁਰਖ) ਲਿਵ ਕਹੀਏ ਇਕ ਰਸ ਬ੍ਰਿਤੀ ਲਗਾਇ ਕਰ ਕੇ ਆਖਿ ਆਖਿ ਰਹੇ ਹੈਂ (ਪਰੰਤੂ ਇਤਨਾਕ ਹੈ ਐਸਾ ਨਹੀ ਆਖਿਆ ਗਿਆ)। ਜੇਕਰ ਤੁਸੀ ਪੁਛੋ ਕਿਨ੍ਹਾਂ ਕਿਨ੍ਹਾਂ ਨੇ ਆਖਿਆ ਹੈ ਸੋ ਸੁਣੋ :

## ਆਖਹਿ ਵੇਦ ਪਾਠ ਪੁਰਾਣ ॥
## ਆਖਹਿ ਪੜੇ ਕਰਹਿ ਵਖਿਆਣ ॥

ਵੇਦਾਂ ਕਾ ਪਾਠ ਕਰਨੇ ਵਾਲੇ (ਬਿਆਸ ਆਦਿਕ) ਵਾਹਿਗੁਰੂ ਨੂੰ ਆਖਦੇ ਹੈਨ। ਅਰ ਪੁਰਾਣਾਂ ਦਾ ਪਾਠ ਕਰਨ ਵਾਂਲੇ (ਸੂਤਆਦਿਕ) ਆਖਦੇ ਹੈਨ। ਅਰ ਪੜੇ ਕਹੀਏ ਪੜ੍ਹਨੇ ਵਾਲੇ (ਵਿਦਯਾਰਥੀ) ਆਖਦੇ ਹੈਨ। ਅਰ ਵਖਿਆਣ ਕਰਨੇ ਵਾਲੇ (ਸੰਕ੍ਰਾਚਾਰਜ ਆਦਿਕ) ਆਖਦੇ ਹੈਨ।

## ਆਖਹਿ ਬਰਮੇ ਆਖਹਿ ਇੰਦ॥
## ਆਖਹਿ ਗੋਪੀ ਤੈ ਗੋਵਿੰਦ॥

ਅਨੇਕ ਹੀ ਬ੍ਰਹਮੇ ਆਖਦੇ ਹੈਨ। ਇੰਦ੍ਰ ਭੀ ਆਖਦੇ ਹੈਂ ਅਰ ਗੋਪੀਆਂ ਭੀ ਆਖਦੀਆਂ ਹੈਨ ਤੇ ਗੋਵਿੰਦ ਕਹੀਏ ਕ੍ਰਿਸ਼ਨ ਭੀ (ਵਾਹਿਗੁਰੂ ਕੇ ਜਸ ਨੂੰ) ਆਖਦੇ ਹੈਂ।

## ਆਖਹਿ ਈਸਰ ਆਖਹਿ ਸਿਧ॥
## ਆਖਹਿ ਕੇਤੇ ਕੀਤੇ ਬੁਧ॥

ਸਿਵਜੀ ਆਖਦੇ ਹੈਨ ਅਰ ਸਿੱਧੀਆਂ ਵਾਲੇ ਸਿੱਧ ਭੀ ਲੋਕ ਭੀ ਆਖਦੇ ਹੈਨ। ਅਰ ਕਿਤਨੇ ਹੀ ਪਰਮੇਸ਼ਰ ਦੇ ਬੁਧੀਵਾਨ ਕੀਤੇ ਹੋਏ ਜਸ ਨੂੰ ਆਖਦੇ ਹੈਨ।

## ਆਖਹਿ ਦਾਨਵ ਆਖਹਿ ਦੇਵ॥
## ਆਖਹਿ ਸੁਰਿ ਨਰ ਮੁਨਿ ਜਨ ਸੇਵ॥

ਦੈਂਤ ਭੀ ਆਖਦੇ ਹੈਨ ਅਰ ਦੇਵਤਾ ਭੀ ਆਖਦੇ ਹੈਂ ਸੁਰਨਰ ਕਹੀਏ ਸ੍ਰੇਸ਼ਟ ਨਰ (ਗਿਆਨੀ ਪੁਰਖ) ਭੀ ਆਖਦੇ ਹੈਂ। ਅਰ ਮੁਨੀ ਜਨ ਭੀ ਕਹਿੰਦੇ ਹੈਂ ਤੇ ਉਨ੍ਹਾਂ ਦੇ ਸੇਵਕ ਭੀ ਆਖਦੇ ਹੈਂ।

## ਕੇਤੇ ਆਖਹਿ ਆਖਣਿ ਪਾਹਿ॥
## ਕੇਤੇ ਕਹਿ ਕਹਿ ਉਠਿ ਉਠਿ ਜਾਹਿ॥

ਕਿਤਨੇ ਹੀ ਆਖਦੇ ਹੈਂ ਅਰ ਕਿਤਨੇ ਹੀ ਆਖਣੇ ਨੂੰ ਪਾਹਿ ਕਹੀਏ ਤਿਆਰ ਹੁੰਦੇ ਹੈਨ। ਕਿਤਨੇ ਹੀ ਜਸ ਨੂੰ ਕਹਿ ਕਹਿ ਕੇ (ਇਸ ਮਾਤ ਲੋਕ ਤੇ) ਉਠਕੇ ਪੁਨਾ (ਇਸ ਸਰੀਰ ਤੇ) ਉਠ ਕਰਕੇ (ਪਰਮੇਸ਼ਰ

ਦੇ ਲੋਕ ਸੱਚ ਖੰਡ ਨੂੰ) ਚਲੇ ਜਾਂਦੇ ਹੈਂਨ।

## ਏਤੇ ਕੀਤੇ ਹੋਰਿ ਕਰੇਹਿ ॥
## ਤਾ ਆਖਿ ਨ ਸਕਹਿ ਕੇਈ ਕੇਇ ॥

ਇਤਨੇ ਜੋ (ਵਰਣਨ) ਕੀਤੇ ਹੈਨ ਅਰ (ਇਨ੍ਹਾਂ ਤੋਂ ਭਿੰਨ) ਹੋਰ ਭੀ (ਜੇਕਰ ਉਸਤਤੀਆਂ) ਕਰਨ ਤਾਂ ਕੇਈ ਸੰਮੂਹ ਮਿਲ ਕਰਕੇ ਭੀ ਆਖ ਨਹੀਂ ਸਕਦੇ ਜੋ ਕੇਇ ਕਹੀਏ ਪਰਮਾਤਮਾ ਕਿਆ ਵਸਤੂ ਹੈ।

## ਜੇ ਵਡੁ ਭਾਵੈ ਤੇਵਡੁ ਹੋਇ ॥
## ਨਾਨਕ ਜਾਣੈ ਸਾਚਾ ਸੋਇ ॥

ਜਿਤਨਾ ਵਡਾ ਆਪ ਹੋਇਆ ਚਾਹੁੰਦਾ ਹੈ ਤਿਤਨਾ ਵਡਾ ਹੋ ਜਾਂਦਾ ਹੈ। ਗੁਰੂ ਨਾਨਕ ਜੀ ਕਹੈਂ (ਹੇ ਸਿੱਧੋ) ਸੋਈ ਸੱਚਾ ਵਾਹਿਗੁਰੂ (ਆਪਣੇ ਪ੍ਰਭਾਵ ਨੂੰ) ਜਾਣਦਾ ਹੈ।

## ਜੇ ਕੋ ਆਖੈ ਬੋਲੁਵਿਗਾੜੁ ॥
## ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬ ॥

ਜੇ ਕੋਈ ਬੋਲ ਵਿਗਾੜ ਕਰੀਏ ਬੇ ਮਰਜਾਦਾ ਬੋਲਣੇ ਵਾਲਾ ਮੂਰਖ ਆਖੇ (ਕਿ ਮੈਂ ਪਰਮਾਤਮਾ ਦੇ ਸਰੂਪ ਨੂੰ ਅਰ ਪ੍ਰਭਾਵ ਨੂੰ ਗਿਣਤੀ ਕਰਕੇ ਕਹਿ ਸਕਦਾ ਹਾਂ) ਤਾਂ ਉਸ ਨੂੰ ਗਾਵਾਰਾਂ (ਮੂਰਖਾਂ) ਵਿਚ ਸਿਰੋਮਣੀ (ਅਤਯੰਤ) ਮੂਰਖ ਲਿਖਨਾ ਚਾਹੀਏ॥੨੬ ॥ ਪ੍ਰਸ਼ਨ : ਹੇ ਗੁਰੂ ਜੀ ਕਿਰਪਾ ਕਰਕੇ ਪਰਮੇਸ਼ਰ ਦੀ ਉਸਤਤੀ ਦਾ ਪ੍ਰਕਾਰ ਸੁਨਾਵੋ ਜੋ ਕਿਸ ਤਰਾਂ ਭਗਵੰਤ ਦੀ ਉਸਤਤੀ ਕਰਨੀ ਚਾਹੀਦੀ ਹੈ ?

ਉੱਤਰ :

## ਸੋ ਦਰੁ ਕੇਹਾ ਸੋ ਘਰੁ ਕੇਹਾ

## ਜਿਤੁ ਬਹਿ ਸਰਬ ਸਮਾਲੇ ॥

ਹੇ, ਪਰਮੇਸ਼ਰ ਸੋ ਤੇਰਾ ਬੈਕੁੰਠ (ਸੱਚਖੰਡ) ਅਸਥਾਨ ਰੂਪੀ ਘਰ ਕੇਹਾ ਕਹੀਏ ਕੈਸਾ ਅਸੱਚਰਜ ਹੈ (ਜਿਸਤੀ ਉਪਮਾਂ ਕੋਈ ਨਹੀ ਪੁਨਾ ਸੋ ਤੇਰਾ ਜਗਤ ਰੂਪੀ ਦਰ ਕਹੀਏ ਦਰਵਾਜਾ ਭੀ ਕੈਸਾ ਅਦਭੁਤ ਰੂਪ ਹੈ ਜਿਤ ਕਹੀਏ ਜਿਸ ਜਗਤ ਰੂਪੀ ਦਰਵਾਜੇ ਮਹਿ ਬੈਠਕੇ ਅਰਥਾਤ ਬਿਆਪਕ ਹੋ ਕੇ ਸਰਬ ਚਰਾਚਰ ਜੀਵਾਂ ਕੀ ਸਮਾਲਨਾ ਕਰਦਾ ਹੈ।

## ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥

(ਹੇ ਭਗਵਨ ਤੇਰੇ ਸੰਸਾਰ ਰੂਪੀ ਦਰਵਾਜੇ ਪਰ) ਅਸੰਖਾਂ ਕਹੀਏ ਬਿਅੰਤ ਹੀ (ਭੇਰੀ ਮ੍ਰਿਦੰਗ ਆਦਿਕ) ਵਾਜਿਆਂ ਕੇ ਅਨੇਕ ਪ੍ਰਕਾਰ ਕੇ ਨਾਦ ਕਹੀਏ ਸਬਦ ਹੋ ਰਹੇ ਹੈਂ ਅਰ ਕਿਤਨੇ ਹੀ (ਵਾਜਿਆਂ ਕੇ) ਵਜਾਵਣੇ ਵਾਲੇ ਬਜੰਤ੍ਰੀ ਹੈਂ।

## ਕੇਤੇ ਰਾਗ ਪਰੀ ਸਿਉ ਕਹੀਅਨਿ
## ਕੇਤੇ ਗਾਵਣਹਾਰੇ ॥

ਕਿਤਨੇ ਹੀ ਤੇਰੇ ਦਰ ਮੈਂ ਪਰੀ ਕਹੀਏ ਰਾਗਣੀਆਂ ਕੇ ਸਹਿਤ ਰਾਗ ਕਹੀਏ ਹੈਂ ਅਰ ਕਿਤਨੇ ਹੀ (ਰਾਗ ਰਾਗਣੀਆਂ ਵਿਚ ਪਾਇ ਕੇ ਤੇਰੇ ਜਸ ਨੂੰ) ਗਾਵਣ ਵਾਲੇ ਹੈਂ।

## ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ
## ਗਾਵੈ ਰਾਜਾ ਧਰਮੁ ਦੁਆਰੇ ॥

ਗਾਇਨ ਕਰਦੇ ਹੈਂ ਤੇਰੇ ਕੋ ਪਵਨ ਦੇਵਤਾ ਅਰ ਪਾਣੀ ਕਹੀਏ ਬਰਨ ਦੇਵਤਾ ਤੇ ਅਗਨੀ ਦੇਵਤਾ ਪੁਨਾ ਧਰਮ ਰਾਜਾ ਤੇਰੇ ਦੁਆਰੇ ਪਰ ਤੇਰੇ ਜਸ ਨੂੰ ਗਾਂਵਦਾ ਹੈ।

## ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥

ਗਾਂਵਦਾ ਤੇਰੇ ਕੋ ਚਿਤ੍ਰ ਗੁਪਤ ਦੇਵਤਾ ਜੋ ਜੀਵਾਂ ਕੇ ਪੁੰਨ ਪਾਪ ਕਰਮ ਨੂੰ ਲਿਖ ਜਾਣਦਾ ਹੈ ਪੁਨਾ ਜਿਸਦੇ ਲਿਖੇ ਹੋਇ ਲੇਖੇ ਨੂੰ ਧਰਮ ਰਾਜਾ ਵਿਚਾਰਦਾ ਹੈ।

## ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥

ਗਾਂਵਦੇ ਹੈਂ ਤੇਰੇ ਕੋ ਸਿਵਜੀ ਤੇ ਬ੍ਰਹਮਾਂ ਅਰ ਉਨ੍ਹਾਂ ਦੀਆਂ ਦੇਵੀਆਂ ਜੋ ਤੇਰੇ ਸਵਾਰੇ ਕਹੀਏ ਨਿਵਾਜੇ ਹੋਏ ਸਦਾ ਹੀ ਸੋਭ ਰਹੇ ਹੈਂ ਵਾ ਸਹਿਤ ਬਾਲਕਿਆਂ ਦੇ ਦੇਵੀਆਂ ਸੋਭ ਰਹੀਆਂ ਹੈਂ ਸੋ ਤੇਰੇ ਕੋ ਸਦਾ ਹੀ ਗਾਵਦੀਆਂ ਹੈਂ।

## ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥

ਅਨੇਕ ਹੀ ਇੰਦ੍ਰ ਇੰਦ੍ਰਾਸਨਾਂ ਪਰ ਬੈਠੇ ਹੋਇ ਤੇਰੇ ਜਸ ਨੂੰ ਗਾਂਵਦੇ ਹੈਂ ਦੇਵਤਿਆਂ ਕੇ ਦਰਿ ਕਹੀਏ ਦਲ (ਸੰਮੂਹ) ਨਾਲ ਮਿਲ ਕੇ ਵਾ ਆਦਰ ਕਹੀਏ ਪ੍ਰੀਤੀ ਸੰਜੁਗਤ ਹੋ ਕੇ।

## ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥

ਸਿੱਧ ਪੁਰਖ ਸਮਾਧੀ ਵਿਚ ਤੈਨੂੰ ਹੀ ਗਾਂਵਦੇ ਅਰਥਾਤ ਤੇਰਾ ਹੀ ਧਿਆਨ ਧਰਦੇ ਹੈਂ ਅਰ ਸਾਧ ਕਹੀਏ ਸ੍ਰੇਸਟ ਪੁਰਖ ਵਿਚਾਰ ਕਰਕੇ ਤੈਨੂੰ

ਗਾਵਦੇ ਹੈਂ ਪੁਨਾ ਅਠਾਹਠ ਜੋ ਮੁਖ ਤੀਰਥ ਹੈਂ ਸੋ ਭੀ (ਛੋਟਿਆਂ ਤੀਰਥਾਂ ਕੇ) ਨਾਲੇ ਕਹੀਏ ਸਹਿਤ ਹੀ ਤੇਰੇ ਕੋ ਗਾਂਵਦੇ ਹੈਂ ।

## ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥

ਜੋਧ ਕਹੀਏ ਰਥੀ ਮਹਾਬਲ ਕਹੀਏ ਮਹਾਂ ਰਥੀ ਸੂਰਾ ਕਹੀਏ ਅਤਿ ਰਥੀ☆ ਸਭ ਤੇਰੇ ਕੋ ਹੀ ਗਾਂਵਦੇ ਹੈਂ। ਅਰ ਚਾਰ ਖਾਣੀਆਂ ਦੇ ਜੀਵ★ ਭੀ ਤੈਨੂੰ ਗਾਂਵਦੇ ਹੈਂ।

## ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥

ਨਵਾਂ ਖੰਡਾਂ ਦੇ ਅਭਮਾਨੀ ਦੇਵਤਾ ਵਾ ਰਾਜੇ ਮੰਡਲ ਕਹੀਏ ਦੇਸ ਤਿਨਕੇ ਅਭਮਾਨੀ ਦੇਵਤਾ ਵਾ ਰਾਜੇ ਅਥਵਾ ਮੰਡਲਾਕਾਰ ਹੋਨੇ ਤੇ ਮੰਡਲ ਨਾਮ ਦੀਪ ਕਾ ਭੀ ਹੈ ਸੋ ਸਤਾਂ ਦੀਪਾਂ ਕੇ ਅਭਮਾਨੀ ਦੇਵਤਾ ਅਰ ਵਰਭੰਡ ਕਹੀਏ ਬ੍ਰਹਮੰਡ ਅਥਵਾ ਸਮੁੰਦਰ ਏਹ ਸਭ ਤੈਨੂੰ ਹੀ ਗਾਂਵਦੇ ਹੈਂ (ਜੋ ਖੰਡ ਮੰਡਲ ਬ੍ਰਹਮੰਡ ਤੈਨੇ ਹੀ) ਕਰਿ ਕਹੀਏ ਰਚ ਕਰਕੇ ਧਾਰਨ ਕਰ ਰਖੇ ਹੈਂ (ਇਸਥਿਤ ਕੀਤੇ ਹੋਏ ਹੈਂ)।

## ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ
## ਰਤੇ ਤੇਰੇ ਭਗਤ ਰਸਾਲੇ ॥

ਹੇ ਪਰਮੇਸ਼ਰ ਸੋਈ ਪੁਰਖ ਤੇਰੇ ਜਸ ਨੂੰ ਗਾਂਵਦੇ ਹੈਂ ਜੋ ਤੈਨੂੰ ਭਾਵਨਿ ਕਹੀਏ ਚੰਗੇ ਲਗਦੇ ਹੈਂ ਵਾ ਤੇਰੀ ਹੀ ਭਾਵਨਾ ਕਰਦੇ ਹੈਂ ਅਰ

---

☆ਜੋ ਇਕਲਾ ਹੀ ਹਜ਼ਾਰ ਸ਼ਸਤ੍ਰਧਾਰੀ ਨਾਲ ਜੁਧ ਕਰੇ ਸੋ ਰਥੀ ਹੁੰਦਾ ਹੈ ਜੋ ਦਸ ਹਜ਼ਾਰ ਨਾਲ ਜੁਧ ਕਰੇ ਸੋ ਮਹਾਂ ਰਥੀ ਕਹੀਦਾ ਹੈ । ਸੋ ਅਗਿਣਤਾਂ ਨਾਲ ਲੜੇ ਸੋ ਅਤਿਰਥੀ ਕਹੀਦਾ ਹੈ। ★ਅੰਡਿਆਂ ਤੇ ਜੋ ਉਪਜਤੇ ਹੈਂ ਸੋ ਅੰਡਜਖਾਣੀ ਕਹੀਏ ਹੈ। ਜੇਰਾਂ ਤੇ ਜੋ ਹੋਵਨ ਸੋ ਜੇਰਜ ਖਾਣੀ ਕੇ ਜੀਵ ਕਹੇ ਹੈਂ॥ ੨ ॥ ਜੋ ਸ੍ਵੇਤ ਕਹੀਏ ਪ੍ਰਸੀਨੇ ਤੇ ਉਤਪਤ ਹੋਵਨ ਸੋ ਸ੍ਵੇਤਜ ਖਾਣੀ ਕਹੀ ਹੈ॥ ੩ ॥ ਜੂਆਂ ਆਦਕ। ਜੋ ਪ੍ਰਿਥਵੀ ਨੂੰ ਭੇਦ ਕਰਕੇ ਬਾਹਰ ਨਿਕਲਨ ਸੋ ਉਤਭਿਜ ਕਹੇ ਹੈਂ ਬ੍ਰਿਛ ਆਦਕ।

ਹੀ ਗਾਂਵਦੇ ਹੈਂ ।

## ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥

ਜਤੀ ਕਹੀਏ ਜਤਿੰਦ੍ਰੇ ਸਤੀ ਕਹੀਏ ਸਤਵਾਦੀ ਅਰ ਸੰਤੋਖੀ ਪੁਰਖ ਤੈਨੂੰ ਹੀ ਗਾਂਵਦੇ ਹੈ ਅਰ ਕਰਾਰੇ ਕਹੀਏ ਹਠੀਲੇ (ਕਰੜੇ) ਹਨੂੰਮਾਨ ਭੈਰਵ ਆਦਿਕ ਬੀਰ ਭੀ ਤੈਨੂੰ ਗਾਵਦੇ ਹੈਂ।

## ਗਾਵਨਿ ਪੰਡਿਤ ਪੜਨਿ ਰਖੀਸਰ
## ਜੁਗੁ ਜੁਗੁ ਵੇਦਾ ਨਾਲੇ ॥

ਗਾਂਵਦੇ ਹੈਂ ਤੇਰੇ ਕੋ ਪੰਡਤ ਅਰ ਪੜਨੇ ਵਾਲੇ ਵਿਦਯਾਰਥੀ ਅਰ ਰਿਖੀਆਂ ਦੇ ਈਸਰ ਭੀ ਗਾਂਵਦੇ ਹੈਂ ਅਰ ਚਾਰ ਜੁਗ ਭੀ ਵੇਦਾਂ ਨਾਲ ਜੁਗ ਕਹੀਏ ਜੁੜਕੇ ਅਰਥਾਤ ਚਾਰ ਵੇਦਾਂ ਕੇ ਸਹਿਤ ਚਾਰ ਜੁਗ ਭੀ ਤੇਰੇ ਕੋ ਗਾਵਦੇ ਹੈਂ।

## ਗਾਵਹਿ ਮੋਹਣੀਆ ਮਨੁ ਮੋਹਨਿ
## ਸੁਰਗਾ ਮਛ ਪਇਆਲੇ ॥

ਗਾਂਵਦੀਆਂ ਹੈ ਇਸਤ੍ਰੀਆਂ ਮਨ ਦੇ ਮੋਹਿਤ ਕਰਨੇ ਵਾਲੀਆਂ ਸੁਰਗ ਲੋਗ ਦੀਆਂ ਤੇ ਮਛੁ ਕਹੀਏ ਮਾਤ ਲੋਕ ਦੀਆਂ ਅਰ ਪਇਆਲੇ ਕਹੀਏ ਪਤਾਲ ਲੋਕ ਦੀਆਂ।

## ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥

ਤੇਰੇ ਉਪਾਇ ਉਤਪਤ ਕੀਤੇ ਹੋਇ ਚੌਦਾਂ ਰਤਨ* ਭੀ ਤੇਰੇ ਕੋ

*ਚੌਦਾਂ ਰਤਨ ਏਹ ਸਮੁੰਦਰ ਕੋ ਮਥਨ ਕਰਕੇ ਨਿਕਾਸੇ ਹੈਂ । ਲਖਮੀ ੧ ਰੰਭਾ ੨ ਬਿਖ ੩ ਧੰਨਤਰ ਵੈਦ ੪ ਅੰਮ੍ਰਤ ੫ ਮਦਰਾ ੬ ਕਲਪਬ੍ਰਿਛ ੭ ਉਚਸ੍ਰਵਾ ਘੋੜਾ ੮ ਐਰਾਵਤ ਹਾਥੀ ੯ ਕਾਮਧੇਨ ਗਊ ੧੦ ਸੰਖ ੧੧ ਧਨਖ ੧੨ ਕੌਸਤਕਮਨੀ ੧੩ ਚੰਦ੍ਰਮਾਂ ੧੪ ਭਾਵ ਇਨਾਂ ਰਤਨਾਂ ਕੇ ਅਭਮਾਨੀ ਦੇਵਤਾ ਗਾਇਨ ਕਰ ਰਹੇ ਹੈਂ ।

ਜੋ ਭਗਤ ਰਸਾਲੇ ਕਹੀਏ ਰਸ (ਪ੍ਰੇਮ ਦੇ) ਆਲੇ ਘਰ ਹੋ ਰਹੇ ਹੈਂ ਅਰ ਤੇਰੇ ਵਿਚ ਹੀ ਰਤੇ ਕਹੀਏ ਰਚੇ ਹੋਏ ਹੈਂ (ਸੋਈ ਤੈਨੂੰ ਚੰਗੇ ਲਗਦੇ ਹੈਂ ਜੋ ਤੈਨੂੰ ਚੰਗੇ ਲਗਦੇ ਹੈਂ ਸੋਈ ਤੈਨੂੰ ਗਾਂਵਦੇ ਹੈਂ)।

## ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

(ਹੇ ਪਰਮੇਸ਼ਰ ਇਨ੍ਹਾਂ ਤੋਂ ਭਿੰਨ) ਹੋਰ ਕਿਤਨੇ ਹੀ ਤੇਰੇ ਜਸ ਨੂੰ ਗਾਂਵਦੇ ਹੈਨ ਸੋ ਮੈਂ ਕਹੀਏ ਮੇਰੇ ਚਿਤਿ ਕਹੀਏ ਚਿੰਤਨ ਵਿਚ ਅਰਥਾਤ ਗਿਣਤੀ ਵਿਚ ਨਹੀਂ ਆਂਵਦੇ। ਨਾਨਕ ਜੀ ਕਹੇਂ (ਹੇ ਅਕਾਲ ਪੁਰਖ ਉਨ੍ਹਾਂ ਬਿਅੰਤ ਜੀਵਾਂ ਦਾ ਕੋਈ) ਕਿਆ ਵਿਚਾਰ ਕਰੇ ਅਰਥਾਤ ਨਿਰਨਾ ਕਰੇ ਜੋ ਕਿਤਨੇ ਕੁ ਹੈਨ। ਹੇ ਅੰਗਦ ਦੇਵ ਜੀ ਜਦ ਸਿੱਧਾਂ ਨੇ ਐਸਾ ਪਰਮੇਸ਼ਰ ਦੀ ਉਸਤਤੀ ਦਾ ਪ੍ਰਕਾਰ ਸੁਨਿਆਂ ਤਾਂ ਫੇਰ ਉਨ੍ਹਾਂ ਨੇ ਪ੍ਰਸ਼ਨ ਕੀਤਾ ਕਿ ਐਸਾ ਉਸਤਤੀ ਜੋਗ ਪਰਮਾਤਮਾ ਕਿਤਨਾਕੁ ਚਿਰ ਰਹੇਗਾ ਔਰ ਉਸਦੀ ਮਹਿਮਾ ਕਦ ਤਕ ਰਹੇਗੀ। ਤਾਂ ਅਗੋਂ ਅਸਾਂ ਏਹ ਉੱਤਰ ਕਹਿਆ।

## ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

ਇਸ ਤੁਕ ਵਿਚ ਇਕ ਸੋਈ ਪਦ ਕਾ ਅਰ ਏਕ ਸੱਚ ਪਦ ਕਾ ਉਪਰੋਂ ਅਧਜਾਰ ਕਰਕੇ ਤਿੰਨਾਂ ਕਾਲਾਂ ਨਾਲ ਸਰਬੰਧ ਕਰ ਲੈਨਾ) ਹੇ ਸਿੱਧੋ ਸਦਾ ਰਹਿਨੇ ਵਾਲਾ ਜੋ ਸਾਹਿਬ ਪਰਮਾਤਮਾ ਹੈ ਸੋਈ (ਪੂਰਬ ਕਾਲ ਮੈ) ਸੱਚ ਕਹੀਏ ਨਾਸ ਤੇ ਰਹਿਤ ਸਰੂਪ ਹੈਸੀ ਅਰ ਸੋਈ (ਇਸ ਵਰਤਮਾਨ ਕਾਲ ਮੈ) ਸੱਚ ਸਰੂਪ ਹੈ ਅਰ ਸੋਈ (ਆਗੇ ਭਵਿਖਤ ਕਾਲ ਮੈ ਭੀ) ਸਾਚਾ ਸਰੂਪ ਹੀ ਰਹੇਗਾ (ਤੈਸੇ ਹੀ ਉਸ ਦੀ) ਨਾਈ ਕਹੀਏ ਵਡਿਆਈ ਮਹਿਮਾ ਭੀ ਤਿੰਨਾ ਕਾਲਾਂ ਵਿਖੇ ਸਾਚੀ ਹੈ। ਸੋਈ ਅਗਲੀ

ਤੁਕ ਵਿਚ ਕਹਿਆ ਹੈ।

## ਹੈ ਭੀ ਹੋਸੀ ਜਾਇ[1] ਨ ਜਾਸੀ ਰਚਨਾ ਜਿਨਿ[2] ਰਚਾਈ ॥

(ਪਰਮੇਸ਼ਰ ਦੀ ਵਡਿਆਈ) ਹੈ ਇਸ ਕਾਲ ਮੈ ਅਰ ਭੀ ਕਹੀਏ ਪੂਰਬ ਕਾਲ ਮੈ ਭੀ ਹੈਸੀ ਅਰ ਹੋਸੀ ਕਹੀਏ ਆਗੇ ਭਵਿਖਤ ਕਾਲ ਮੈ ਭੀ ਹੋਵੇਗੀ। (ਅਗਲੇ ਅਖਰ ਅੰਨ੍ਹੈ ਕਰਕੇ ਜੋੜਨੇ) ਰਚਨਾ ਕਹੀਏ ਏਹ ਦ੍ਰਿਸਟਮਾਨ ਸ੍ਰਿਸਟੀ ਜਾਸੀ ਅਰਥਾਤ ਨਾਸ ਹੋ ਜਾਵੇਗੀ ਅਰ ਜਿਸ[1] ਪਰਮਾਤਮਾਂ ਨੇ (ਮਾਇਆ ਦੁਆਰਾ) ਰਚਾਈ ਹੈ ਸੋ ਨ ਜਾਇ[2] ਕਹੀਏ ਨਾਸ ਨੂੰ ਨਹੀਂ ਪ੍ਰਾਪਤ ਹੋਵੇਗਾ। ਪ੍ਰਸ਼ਨ : ਰਚਨੇ ਵਾਲੇ ਪਰਮਾਤਮਾ ਕਾ ਤੋ ਏਕ ਹੀ ਸਤ ਚਿਤ ਆਨੰਦ ਸਰੂਪ ਹੈ ਅਰ ਸ੍ਰਿਸਟੀ ਨਾਨਾ ਪਰਕਾਰ ਦੀ ਉਤਪਤੀ ਨਾਸ ਵਾਲੀ ਕਿਉਂ ਹੋ ਗਈ ?।

ਉੱਤਰ :

## ਰੰਗੀ ਰੰਗੀ ਭਾਤੀ [1]ਕਰਿ [1]ਕਰਿ ਜਿਨਸੀ ਮਾਇਆ

(ਹੇ ਸਿੱਧੋ ਪਰਮਾਤਮਾ ਨੇ ਆਪਣੀ ਬਹੁ ਰੂਪਾ) ਮਾਇਆ ਨੂੰ ਆਸ੍ਰੈ[1] ਕਰਕੇ (ਗੌਰ ਸਜਾਮ) ਰੰਗਾਂ ਰੰਗਾਂ ਦੀ ਅਰ (ਲੰਬੇ ਮਧਰੇ ਭਾਰੇ ਪਤਲੇ) ਆਦਿਕ ਭਾਂਤਾਂ ਕਹੀਏ ਵਜ੍ਹਾ ਵਾਲੀ ਅਰ ਜਿਨਸੀ ਕਹੀਏ ਦੇਵਤਾ ਮਨੁਖ ਪਸ਼ੂ ਪੰਛੀ ਆਦਿਕ ਕਿਸਮਾਂ (ਜਾਤੀਆਂ) ਵਾਲੀ ਸ੍ਰਿਸਟੀ[2] ਕਰਿ ਕਹੀਏ ਕੀਤੀ ਹੈ (ਭਾਵ ਏਹ ਕਿ ਮਾਇਆ ਦੀ ਬਚਿਤ੍ਰਤਾ ਕਰਕੇ ਅਨੇਕ ਰੂਪ ਹੋਈ ਭਾਸਦੀ ਹੈ ਵਾਸਤਵ ਤੇ ਨਾਮ ਰੂਪ ਰਹਿਤ ਕੇਵਲ ਪਰਮਾਤਮਾ ਦਾ ਹੀ ਸਰੂਪ ਹੈ।

## ਜਿਨਿ ਉਪਾਈ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ[1]

ਜਿਸ ਪਰਮਾਤਮਾਂ ਨੇ (ਮਾਇਆ ਦੁਆਰਾ ਸ੍ਰਿਸਟੀ) ਉਤਪਤ ਕੀਤੀ ਹੈ (ਸੋਈ ਪਰਮਾਤਮਾਂ ਅਨੇਕ ਵਾਰ ਸ੍ਰਿਸਟੀਆਂ ਨੂੰ) ਕਰਿ ਕਰਿ ਕਹੀਏ ਰਚ ਰਚ ਕੇ ਵੇਖੈ ਕਹੀਏ ਪਾਲਦਾ ਹੈ (ਜਗਤ ਨੂੰ) ਆਪਣਾ ਉਤਪਤ ਕੀਤਾ ਹੋਇਆ (ਜਾਣਕੇ) ਜਿਸ ਤਰ੍ਹਾਂ ਤਿਸ ਪਰਮੇਸ਼ਰ ਦੀ ਵਡਿਆਈ ਕਹੀਏ ਇਛਿਆ ਹੁੰਦੀ ਹੈ।

## ਜੋ ਤਿਸੁ ਭਾਵੈ ਸੋਈ ਕਰਸੀ
## ਹੁਕਮੁ ਨ ਕਰਣਾ ਜਾਈ ॥

ਤਿਸ ਭਗਵੰਤ ਨੂੰ ਜੋ ਕੁਛ ਭਾਂਵਦਾ ਹੈ ਸੋਈ ਕਰਦਾ ਹੈ (ਤਿਸਦੇ ਕੀਤੇ ਉਪਰ ਹੋਰ ਕਿਸੇ ਦੂਸਰੇ ਦਾ) ਹੁਕਮ ਨਹੀਂ ਕੀਤਾ ਜਾਂਦਾ।

## ਸੋ ਪਾਤਿਸਾਹੁ ਸਾਹਾਪਾਤਿ ਸਾਹਿਬੁ
## ਨਾਨਕ ਰਹਣੁ ਰਜਾਈ ॥੨੭॥

(ਜਿਸ ਕਾਰਨ ਤੇ) ਸੋ ਸਾਹਿਬ ਪਰਮੇਸ਼ਰ ਪਾਤਸਾਹਾਂ ਕਾ ਭੀ ਪਾਤਸਾਹਾ ਹੈ ਗੁਰੂ ਨਾਨਕ ਜੀ ਕਹੈ ਹੇ ਸਿੱਧੋ ਤਿਸ ਮਾਲਕ ਦੀ ਰਜਾਈ ਕਹੀਏ ਆਗਿਆ ਵਿਚ ਰਹਿਣਾ ਹੀ ਭਲਾ ਹੈ॥੨੭॥

ਪ੍ਰਸ਼ਨ : ਹੇ ਭਗਵਨ ਆਪ ਐਸੇ ਬੁਧੀਵਾਨ ਮਹਾਤਮਾਂ ਹੋ ਅਰ ਤੁਸਾਡਾ ਕੋਈ ਭੇਖ ਨਹੀਂ ਮਲੂਮ ਹੁੰਦਾ ਤਾਂਤੇ ਤੁਸੀਂ ਸਾਡਾ ਜੋਗ ਭੇਖ ਅੰਗੀਕਾਰ ਕਰੋ ਇਸ ਕਰਕੇ ਆਪ ਕਾ ਬਡਾ ਪ੍ਰਤਾਪ ਹੋਵੇਗਾ ?

ਉੱਤਰ : ਹੇ ਸਿੱਧੋ ਇਸ ਬਾਹਰਲੇ ਜੋਗ ਭੇਖ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ ਅਰ ਪਰਮੇਸ਼ਰ ਦੀ ਪ੍ਰਾਪਤੀ ਸੇ ਬਿਨਾ ਜਿਤਨੇ ਸੰਸਾਰ ਦੇ ਪ੍ਰਤਾਪ ਹੈਨ ਸੋ ਸਭ ਅੰਤ ਨੂੰ ਦੁਖ ਰੂਪ ਹੈਨ ਤਾਂਤੇ ਪਰਮੇਸ਼ਰ ਦੀ ਪ੍ਰਾਪਤੀ ਦਾ ਮੁਖ ਸਾਧਨ ਜੋ ਅੰਤ੍ਰੀਵ ਜੋਗ ਹੈ ਸੋ ਅਸਾਂ ਧਾਰਨ ਕੀਤਾ ਹੋਇਆ ਹੈ ਜੇਕਰ ਤੁਹਾਨੂੰ ਭੀ ਉਸ ਜੋਗ ਦੀ ਸਰਧਾ ਹੈ ਤਾਂ ਤੁਸੀ

ਭੀ ਸੁਣੋ।

## ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥

ਸਰੀਰ ਕਰਕੇ ਅਰ ਮਨ ਕਰਕੇ ਜੋ ਸੰਤੋਖ ਰਖਨਾ ਹੈ ਸੋਈ ਕੰਨਾਂ ਮੈਂ ਦੋ ਮੁੰਦ੍ਰਾਂ ਪਹਿਰਨੀਆਂ ਕੀਤੀਆਂ ਹੈਨ। ਅਰ ਸਰਮ ਕਹੀਏ ਵਿਖਿਆਂ ਕੀ ਤਰਫ ਤੇ ਜੋ ਵੈਰਾਗ ਹੈ ਸੋਈ ਸਾਡਾ ਪਤੁ ਕਹੀਏ ਪਾਤ੍ਰ ਹੈ ਤੂੰਬਾ ਖੱਪਰ ਆਦਿਕ ਅਰ ਪਰਮੇਸ਼ਰ ਦੇ ਨਾਮ ਵਿਖੇ ਅਰ ਸੰਤਾਂ ਦੇ ਸੰਗ ਵਿਖੇ ਜੋ ਸਰਧਾ ਰਖਣੀ ਹੈ ਸੋਈ ਸਾਡੀ ਝੋਲੀ ਹੈ ਪੁਨਾ ਪਰਮਾਤਮਾਂ ਕੇ ਸਰੂਪ ਵਿਖੇ ਜੋ ਧਿਆਨ (ਸਮਾਧੀ) ਹੈ ਸੋਈ ਸਰੀਰ ਉਪਰ ਲਗਾਵਣ ਵਾਲੀ ਅਸਾਂ ਬਿਭੂਤ ਕੀਤੀ ਹੈ।

## ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥

ਕਾਇਆਂ ਕਹੀਏ ਇਸ ਦੇਹ ਨੂੰ ਜੋ ਕਾਲ (ਮ੍ਰਿਤੂ) ਦੀ ਕੁਆਰੀ ਕਹੀਏ ਬੁਰਕੀ (ਗ੍ਰਾਹੀ) ਜਾਣਿਆ ਹੈ ਸੋਈ ਅਸਾਂ ਖਿੰਥਾ ਕਹੀਏ ਗੋਦੜੀ ਸਮਝੀ ਹੈ (ਭਾਵ ਏਹ ਕਿ ਜੈਸੇ ਗੋਦੜੀ ਨੂੰ ਅਪਣੇ ਸਰੀਰ ਤੇ ਭਿੰਨ ਸਮਝੀਦਾ ਹੈ ਤੈਸੇ ਦੇਹ ਨੂੰ ਭੀ ਆਪਣੇ ਆਤਮਾ ਤੇ ਭਿੰਨ ਜਾਨਣਾ ਸੋਈ ਖਿੰਥਾ ਹੈ) ਪੁਨਾ ਪਰਮੇਸ਼ਰ ਦੇ ਭਜਨ ਵਿਖੇ ਪਰਤੀਤ (ਨਿਸੱਚਾ ਕਰਕੇ) ਜੁਗਤ ਕਹੀਏ ਜੁੜਨਾ ਸੋਈ ਅਸਾਂ ਹਥ ਵਿਚ ਡੰਡਾ ਧਾਰਨ ਕੀਤਾ ਹੈ ।

## ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥

ਜੈਸੇ ਤੁਮਾਰੇ ਜੋਗ ਮਤ ਮੈਂ ਆਈ ਪੰਥ ਸ੍ਰੇਸਟ ਹੈ* ਤੈਸੇ ਸੰਪੂਰਨ ਚਰਾਚਰ ਵਸਤੂ ਵਿਖੇ ਜੋ ਚੇਤਨ ਸੱਤਾਂ ਆਈ ਹੈ ਐਸਾ ਜੋ ਗਿਆਨ ਹੈ ਸੋਈ ਸਾਡਾ ਸ੍ਰੇਸਟ ਪੰਥ ਹੈ ਇਸ ਪੰਥ ਵਿਖੇ ਜੋ ਮਹਾਤਮਾ ਇਸਥਿਤ ਹੈ ਸੋ ਆਈ ਪੰਥੀ ਕਹੀਦੇ ਹੈ। ਪੁਨਾ ਸਗਲ ਸ੍ਰਿਸਟੀ ਹੀ ਸਾਡੀ ਜਮਾਤੀ ਕਹੀਏ ਮੰਡਲੀ ਹੈ ਅਰ ਅਪਣੇ ਮਨ ਨੂੰ ਜੇਹੜਾ ਜਿਤਨਾ ਹੈ ਸੋਈ ਸਾਰੇ ਜਗਤ ਕੀ ਜੀਤ (ਫਤੇ ਕਰਨੀ ਹੈ ।

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ
## ਜੁਗੁ ਜੁਗੁ ਏਕੋ ਵੇਸੁ ॥੨੮॥

ਹੇ ਸਿੱਧੋ ਜੈਸੇ ਤੁਸੀਂ ਆਪਸ ਵਿਚ ਮਿਲਕੇ ਅਦੇਸ ਅਦੇਸ ਕਰਦੇ ਹੋ ਤੈਸੇ ਅਸੀਂ ਭੀ ਤਿਸੈ ਕਹੀਏ ਤਿਸ ਪਰਮਾਤਮਾਂ ਕੇ ਤਾਂਈ (ਮਨ ਕਰਕੇ ਭੀ) ਆਦੇਸ ਕਹੀਏ ਨਮਸਕਾਰ ਕਰਦੇ ਹਾਂ ਅਰ ਸਰੀਰ ਕਰਕੇ ਭੀ ਆਦੇਸ ਕਰਦੇ ਹਾਂ ਜੋ ਪਰਮਾਤਮਾਂ ਸਭ ਤੇ ਆਦਿ ਹੈ ਅਰ ਅਨੀਲ ਕਹੀਏ ਗਿਣਤੀ ਸੇ ਰਹਿਤ ਵਾ ਨੀਲ ਨਾਮ ਕਲੰਕ ਦਾ ਸੋ ਅਨੀਲ ਕਹੀਏ ਕਲੰਕ ਤੇ ਰਹਿਤ ਹੈ। ਪੁਨਾ ਆਦਿ ਜਿਸਕੀ ਨਾ ਹੋਵੇ ਸੋ ਅਨਾਦਿ ਕਹੀਦਾ ਹੈ। ਪੁਨਾ ਅਨਾਹਤ ਕਹੀਏ ਨਾਸ ਤੇ ਰਹਿਤ ਹੈ। ਪੁਨਾ ਜੁਗਾਂ ਜੁਗਾਂ ਵਿਚ ਇਕੋ ਹੀ ਜਿਸਦਾ ਵੇਸ ਕਹੀਏ ਸਰੂਪ ਹੈ।

---

*ਏਕ ਇਸਤ੍ਰੀ ਕਾ ਨਾਮ ਆਈ ਕਹਿੰਦੇ ਸਨ ਸੋ ਆਈ ਗੋਰਖ ਨਾਥ ਕੀ ਬਹੁਤ ਸੇਵਾ ਕਰਦੀ ਰਹੀ ਏਕ ਸਮੇਂ ਗੋਰਖ ਪ੍ਰਸੰਗ ਹੋ ਕੇ ਕਹਿਨ ਲਗੇ ਜੋ ਤੇਰਾ ਮਨੋਰਥ ਹੈ ਸੋ ਮੰਗ ਲੇ ਤਾਂ ਓਸ ਆਈ ਨੇ ਕਹਿਆ ਆਪ ਕੇ ਸਰਬੰਧ ਸੇ ਪੁਤ੍ਰ ਕੀ ਉਤਪਤੀ ਹੋਵੇ ਗੋਰਖ ਨੇ ਕਹਿਆ ਅਸੀ ਬਾਲ ਜਤੀ ਅਪਣੇ ਜਤ ਬ੍ਰਤ ਕਾ ਖੰਡਨ ਨਹੀ ਕਰ ਸਕਦੇ ਤੂੰ ਆਪਣੇ ਨਾਮ ਵਾਸਤੇ ਜੋ ਪੁਤ੍ਰ ਨੂੰ ਚਾਹੁੰਦੀ ਹੈਂ ਤਾਂ ਤੇਰੇ ਨਾਮ ਦਾ ਅਸੀਂ ਪੰਥ ਰਚਦੇ ਹਾਂ ਸਾਡੇ ਬਾਰਾਂ ਪੰਥ ਵਿਚ ਏਹ ਤੇਰੇ ਨਾਮ ਦਾ ਸ੍ਰੇਸਟ ਪੰਥ ਹੋਵੇਗਾ ਸੋ ਉਸ ਪੰਥ ਦੇ ਸਿਧਾਂ ਨੂੰ ਆਈ ਪੰਥੀ ਕਹਿੰਦੇ ਹੈਨ।

(ਇਨਾਂ ਤੁਕਾਂ ਦਾ ਏਹੋ ਅਰਥ ਆਗੇ ਭੀ ਤਿੰਨਾ ਪੌੜੀਆਂ ਵਿਚ ਸਮਝਨਾ) ॥੨੮॥

## ਭੁਗਤਿ ਗਿਆਨੁ ਦਇਆ ਭੰਡਾਰਣਿ
## ਘਟਿ ਘਟਿ ਵਾਜਹਿ ਨਾਦ ॥

(ਜੈਸੇ ਤੁਸਾਡੇ ਜੋਗ ਮਤ ਮੈ ਭੋਜਨ ਤਿਆਰ ਹੁੰਦਾ ਹੈ। ਤੇ ਭੰਡਾਰੀ ਵਰਤਾਂਵਦਾ ਹੈ ਤੇ ਪੰਗਤ ਵਿਚ ਨਾਦ ਵਜਾਂਵਦੇ ਹੈਂ)। ਤੈਸੇ ਸਾਡਾ ਅੰਤ੍ਰੀਵ ਗਿਆਨ ਰੂਪੀ ਭੁਗਤ ਕਹੀਏ ਭੋਜਨ ਹੈ ਅਰ ਦਇਆ ਹੀ ਭੰਡਾਰਣ ਹੈ (ਭਾਵ ਏਹ ਕਿ ਦਇਆ ਤੇ ਬਿਨਾ ਕੋਈ ਕਿਸੇ ਨੂੰ ਕੁਛ ਦੇ ਨਹੀਂ ਸਕਦਾ ਤਾਂਤੇ ਅਸਲ ਭੰਡਾਰੀ ਦਇਆ ਹੀ ਹੈ) ਅਰ ਘਟ ਘਟ ਕਹੀਏ ਸਰਬ ਰਿਦਿਆਂ ਵਿਖੇ ਜੋ ਚੇਤਨ ਕੀ ਸੁਫੁਕਣਤਾ ਹੋ ਰਹੀ ਹੈ ਸੋਈ ਸਾਡਾ ਨਾਦ ਵਜ ਰਿਹਾ ਹੈ।

## ਆਪਿ ਨਾਥੁ ਨਾਥੀ ਸਭ ਜਾ ਕੀ
## ਰਿਧਿ ਸਿਧਿ ਅਵਰਾ ਸਾਦ ॥

ਆਪ (ਪਰਮੇਸ਼ਰ ਹੀ) ਸਰਬ ਕਾ ਨਾਥ ਕਹੀਏ ਮਹੰਤ ਹੈ ਸਭ ਸ੍ਰਿਸਟੀ ਜਾਂਕੀ ਨਾਥੀ ਕਹੀਏ ਅਧੀਨ ਕੀਤੀ ਹੋਈ ਹੈ। ਅਰ ਰਿਧੀਆਂ ਸਿੱਧੀਆਂ ਦਾ ਸਾਦ ਕਹੀਏ ਸ੍ਵਾਦ ਅਵਰਾ ਕਹੀਏ ਅਸ੍ਰੇਸਟ ਪੁਰਖਾਂ ਨੂੰ ਹੁੰਦਾ ਹੈ ਅਥਵਾ ਅਛਾਦਨ ਕਰਨੇ ਵਾਲਾ ਹੈ (ਭਾਵ ਪਰਮੇਸ਼ਰ ਤੋਂ ਭੁਲਾਵਣ ਵਾਲਾ ਸ੍ਵਾਦ ਹੈ)।

## ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ
## ਲੇਖੇ ਆਵਹਿ ਭਾਗ ॥

(ਜੈਸੇ ਤੁਸਾਡਾ ਕੰਮ ਚਲਾਵਨ ਵਾਲੇ ਦੋ ਮੁਖੀ ਕਾਰਬਾਰੀ ਹੁੰਦੇ ਹੈਨ) ਤੈਸੇ ਸੰਜੋਗ ਤੇ ਵਿਜੋਗ ਦੋਨੋਂ ਜੋ ਕਰਮ (ਅਦ੍ਰਿਸ਼ਟ) ਹੈਨ ਸੋਈ

ਕਾਰ ਬਿਹਾਰ ਚਲਾਂਵਦੇ ਹੈਨ (ਭਾਵ ਜਿਸ ਚੀਜ ਦੀ ਲੋੜ ਹੁੰਦੀ ਹੈ ਸੋ ਸੰਜੋਗ ਪ੍ਰਾਪਤਿ ਕਰ ਦੇਂਦਾ ਹੈ ਅਰ ਜਿਸ ਨੂੰ ਤਿਆਗਣੇ ਦੀ ਲੋੜ ਹੁੰਦੀ ਹੈ ਸੋ ਵਿਜੋਗ ਦੂਰ ਕਰ ਦੇਂਦਾ ਹੈ) ਅਰ ਲੇਖੇ ਕਹੀਏ ਪ੍ਰਾਰਬਧ ਕੇ ਅਨੁਸਾਰ ਹੀ ਭਾਗ ਕਹੀਏ ਛਾਂਦਾ (ਵਰਤਾਰਾ) ਮਿਲਦਾ ਹੈ।

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ
## ਜੁਗੁ ਜੁਗੁ ਏਕੋ ਵੇਸੁ ॥੨੯॥

ਅਰਥ ਪਿਛਲਾ ਹੀ ਦੇਖ ਲੈਣਾ ॥੨੯॥

## ਏਕਾ ਮਾਈ ਜੁਗਤਿ ਵਿਆਈ
## ਤਿਨਿ ਚੇਲੇ ਪਰਵਾਣੁ ॥

(ਜੈਸੇ ਤੁਮਾਰੇ ਮਤ ਮੈ ਡੇਰੇ ਕਾ ਬਿਹਾਰ ਚਲਾਵਨੇ ਵਾਲੇ ਤੀਨ ਚੇਲੇ ਮੁਖੀ ਹੋਤੇ ਹੈਂ) ਤੈਸੇ ਏਕ ਜੋ ਮਾਈ ਕਹੀਏ ਮਾਇਆ ਹੈ ਸੋ ਪਰਮਾਤਮਾ ਕੀ ਪ੍ਰੇਰਣਾ ਸੰਜੁਗਤ ਹੋਈ ਪਰਵਾਣ ਕਹੀਏ ਸਰਬ ਸ੍ਰਿਸਟੀ ਮੈ ਮੁਖੀ ਤੀਨ ਚੇਲੇ (ਬ੍ਰਹਮਾ ਵਿਸ਼ਨੂੰ ਸ਼ਿਵ) ਵਿਆਈ ਕਹੀਏ ਉਤਪਤ ਕਰਦੀ ਹੋਈ (ਭਾਵ ਏਹ ਕਿ ਗੁਣਾਂ ਦੀ ਨਯੂਨ ਅਧਕ ਅਵਸਥਾ ਨੂੰ ਪ੍ਰਾਪਤ ਹੋ ਕੇ ਰਜੋ ਗੁਣ ਪ੍ਰਧਾਨ ਬ੍ਰਹਮਾ ਅਰ ਸਤੋ ਗੁਣ ਪ੍ਰਧਾਨ ਵਿਸ਼ਨੂੰ ਤਮੋ ਗੁਣ ਪ੍ਰਧਾਨ ਸ਼ਿਵ ਸੰਪੂਰਣ ਕਾਰਜ ਸ੍ਰਿਸਟੀ ਮੈ ਮੁਖੀਏ ਉਤਪਤ ਕਰਦੀ ਭਈ)।

## ਇਕੁ ਸੰਸਾਰੀ ਇਕੁ ਭੰਡਾਰੀ
## ਇਕੁ ਲਾਏ ਦੀਬਾਣੁ ॥

ਇਕ ਜੋ ਰਜੋ ਗੁਣ ਪ੍ਰਧਾਨ ਬ੍ਰਹਮਾ ਹੈ ਸੋ ਸੰਸਾਰੀ ਕਹੀਏ ਸੰਸਾਰ

ਨੂੰ ਉਤਪਤ ਕਰਦਾ ਹੈਂ। ਪੁਨਾ ਇਕ ਜੋ ਸਤੋ ਗੁਣ ਪ੍ਰਧਾਨ ਵਿਸ਼ਨੂੰ ਹੈ ਸੋ ਭੰਡਾਰੀ ਕਹੀਏ ਸਭ ਜੀਵਾਂ ਨੂੰ ਭੋਜਨ ਪਹੁਚਾਂਵਦਾ ਹੈ। ਅਰ ਇਕ ਜੋ ਤਮੋ ਗੁਣ ਪ੍ਰਧਾਨ ਸ਼ਿਵ ਹੈ ਉਸਨੂੰ ਲਾਇ ਕਹੀਏ ਲੈ ਕਰਣੇ ਦੀ (ਨਾਸ ਕਰਣੇ ਦੀ) ਬਾਣ (ਖੋਅ) ਆਦਤ ਹੈ।

## ਜਿਵ ਤਿਸੁ ਭਾਵੈ ਤਿਵੈ ਚਲਾਵੈ
## ਜਿਵ ਹੋਵੈ ਫੁਰਮਾਣੁ ॥

ਜੈਸਾ ਕੰਮ ਤਿਸ ਪਰਮਾਤਮਾ ਨੂੰ ਭਾਵੈ ਕਹੀਏ ਹਛਾ ਲਗੈ ਅਰ ਜੈਸੇ (ਉਸ ਪਰਮਾਤਮਾ ਰੂਪੀ ਨਾਥ ਮਹੰਤ ਕਾ) ਫੁਰਮਾਣ ਕਹੀਏ ਹੁਕਮ ਹੁੰਦਾ ਹੈ ਤੈਸੇ ਹੀ (ਇਹ ਤੀਨ ਚੇਲੇ ਸੰਸਾਰ ਰੂਪੀ ਡੇਰੇ ਦਾ ਬਿਹਾਰ) ਚਲਾਂਵਦੇ ਹੈਨ।

## ਓਹੁ ਵੇਖੈ ਓਨਾ ਨਦਰਿ ਨ ਆਵੈ
## ਬਹੁਤਾ ਏਹੁ ਵਿਡਾਣੁ ॥

ਉਹ ਪਰਮਾਤਮਾ (ਬ੍ਰਹਮਾ ਵਿਸ਼ਨੂੰ ਆਦਿਕ ਚੇਲਿਆਂ ਦੇ ਸਾਰੇ ਬਿਹਾਰ ਨੂੰ ਦੇਖਦਾ ਹੈ ਅਰ ਉਨ੍ਹਾਂ (ਬ੍ਰਹਮਾ ਆਦਿਕਾਂ ਨੂੰ ਇਦੰਤਾ ਕਰਕੇ ਪਰਮਾਤਮਾ ਦਾ ਪ੍ਰਭਾਵ) ਨਜਰ ਨਹੀਂ ਆਂਵਦਾ ਜੋ ਕਿਤਨਾ ਹੈ ਏਹੀ ਪਰਮਾਤਮਾ ਦਾ ਬਹੁਤਾ ਵਿਡਾਣ ਕਹੀਏ ਅਸੱਚਰਜ ਕੌਤਕ ਹੈ ਜੋ ਕਿਸੇ ਦੂਸਰੇ ਦੀ ਦਲੀਲ ਵਿਚ ਕੁਝ ਨਿਰਨਾ ਨਾ ਹੋਣਾ।

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ
## ਜੁਗੁ ਜੁਗੁ ਏਕੋ ਵੇਸੁ ॥ ੩੦ ॥

ਅਰਥ ਪਿਛਲਾ ਹੀ ਦੇਖੋ ॥ ੩੦ ॥

## ਆਸਣੁ ਲੋਇ ਲੋਇ ਭੰਡਾਰ ॥
## ਜੋ ਕਿਛੁ ਪਾਇਆ ਸੁ ਏਕਾ ਵਾਰ ॥

(ਹੇ ਸਿੱਧੋ ਜੈਸੇ ਤੁਮਾਰੇ ਮਹੰਤਾਂ ਕਾ ਗੱਦੀ ਅਸਥਾਨ ਅਰ ਭੰਡਾਰੇ ਕਾ ਅਸਥਾਨ ਹੋਤਾ ਹੈ) ਤੈਸੇ ਹੀ ਸਾਡੇ ਪਰਮਾਤਮਾ ਮਹੰਤ ਕਾ ਸਰਬ ਲੋਕਾਂ ਲੋਕਾਂ ਮੈਂ ਗੱਦੀ ਅਸਥਾਨ ਹੈ ਅਰ ਸਰਬ ਲੋਕਾਂ ਵਿਖੇ ਹੀ ਭੰਡਾਰ ਕਹੀਏ ਲੰਗਰ ਲਗ ਰਿਹਾ ਹੈ (ਉਸ ਪਰਮਾਤਮਾ ਕੇ ਭੰਡਾਰੇ ਸੇ) ਜੋ ਕੁਛ (ਜੀਵਾਂ ਨੇ) ਪਾਇਆ ਹੈ ਸੋ ਇਕੋ ਵਾਰ ਹੀ (ਪ੍ਰਾਰਬਧ) ਕੇ ਅਨੁਸਾਰ ਮਿਲ ਗਿਆ ਹੈ)।

## ਕਰਿ ਕਰਿ ਵੇਖੈ ਸਿਰਜਣਹਾਰੁ ॥
## ਨਾਨਕ ਸਚੇ ਕੀ ਸਾਚੀ ਕਾਰ ॥

ਸਿਰਜਣਹਾਰ ਜੋ ਪਰਮਾਤਮਾ ਹੈ ਸੋ (ਅਨੇਕ ਸ੍ਰਿਸਟੀਆਂ ਨੂੰ) ਕਰਿ ਕਰਿ ਕਹੀਏ ਰਚ ਰਚ ਕੇ ਵੇਖੈ ਕਹੀਏ ਪਾਲਨਾ ਕਰਦਾ ਹੈ। ਗੁਰੂ ਨਾਨਕ ਜੀ ਕਹੈਂ (ਹੇ ਸਿਧੋ) ਤਿਸ ਸੱਚੇ (ਮਹੰਤ) ਕੀ ਕਾਰ ਕਹੀਏ ਆਗਿਆ (ਨੇਤ) ਸਾਚੀ ਹੈ। ਭਾਵ ਬ੍ਰਹਮਾ ਵਿਸ਼ਨੂੰ ਦੇਵ ਦੈਂਤ ਸਭ ਕੇ ਸਿਰ ਪਰ ਪਰਮੇਸ਼ਰ ਦੀ ਕਾਰ ਅਮੋੜ ਹੈ॥

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ
## ਜੁਗੁ ਜੁਗੁ ਏਕੋ ਵੇਸੁ ॥੩੧॥

ਅਰਥ ਪਿਛਲਾ ਹੀ ਦੇਖ ਲੈਣਾ॥੩੧॥

ਪ੍ਰਸ਼ਨ : ਐਸੇ ਪਰਮੇਸ਼ਰ ਦੀ ਪ੍ਰਾਪਤੀ ਦਾ ਕਉਨ ਸਾਧਨ ਹੈ ?
ਉੱਤਰ- ਨਾਮ ਸਿਮਰਨ ਵਿਖੇ ਪ੍ਰੀਤ ਕਰਨੀ ਏਹੀ ਮੁਖ ਸਾਧਨ ਹੈ

ਜੇਕਰ ਪੁਛੋ ਨਾਮ ਵਿਖੇ ਕੈਸੀ ਪ੍ਰੀਤੀ ਕਰਨੀ ਚਾਹੀਦੀ ਹੈ ਸੋ ਸੁਣੋ-

## ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
## ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥

(ਧਨ ਦੇ ਲੋਭੀ ਪੁਰਖ ਦੀ ਨਿਆਂਈਂ ਪਰਮੇਸ਼ਰ ਦੇ ਨਾਮ ਸਿਮਰਨ ਦਾ ਐਸਾ ਲੋਭ ਹੋਵੇ ਕਿ) ਇਕ ਜੀਭ ਥੋਂ ਦੂ ਕਹੀਏ ਦੋ ਹੋਵਨ ਪੁਨਾ ਦੋਂਹੁ ਥੋਂ ਲਖ ਜੀਭਾਂ ਹੋਵਨ ਪੁਨਾ ਲਖ ਤੇ ਭੀ ਬੀਸ ਲਖ ਹੋਵਨ। (ਜਦ ਇਤਨੀਆਂ ਜੀਭਾਂ ਹੋਵਨ ਤਾਂ ਇਕ ਇਕ ਜੀਭ ਨਾਲ) ਲਖ ਲਖ ਗੇੜਾ ਕਹੀਏ ਵਾਰੀ ਏਕ ਜਗਦੀਸ (ਪਰਮਾਤਮਾ ਕੇ) ਨਾਮ ਨੂੰ ਆਖੀਐ ਉਚਾਰਨ ਕਰੀਏ।

## ਏਤੁ ਰਾਹਿ ਪਤਿ ਪਵੜੀਆ
## ਚੜੀਐ ਹੋਇ ਇਕੀਸ ॥

(ਐਸੇ ਅਨੇਕ ਜੀਭਾਂ ਸਾਥ ਅਰਥਾਤ ਮਨ ਤਨ ਬਾਨੀ ਕਰਕੇ ਜੋ ਪਰਮੇਸ਼ਰ ਕੇ ਨਾਮ ਕਾ ਸਿਮਰਨ ਹੈ ਸੋ) ਏਤ ਕਹੀਏ ਏਹੋ ਹੀ ਪਤੀ ਪਰਮਾਤਮਾ ਕੇ ਰਸਤੇ ਦੀਆਂ ਪਉੜੀਆਂ (ਸਾਧਨ) ਹੈਨ ਇਨ੍ਹਾਂ ਪਉੜੀਆਂ ਮੈਂ ਚੜਨੇ ਕਰਕੇ ਅਰਥਾਤ ਸਰਬ ਦਾ ਕਾਲ ਨਾਮ ਜਪਣੇ ਕਰਕੇ ਈਸ (ਪਰਮਾਤਮਾ ਕੇ ਸਾਥ) ਇਕ ਕਹੀਏ ਅਭੇਦ ਹੋ ਜਾਈਦਾ ਹੈ।

## ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

(ਜੈਸੇ ਅਕਾਸ ਕਹੀਏ ਆਕਾਸ ਚਾਰੀ ਪੰਛੀਆਂ ਕੀਆਂ ਗਲਾਂ ਸੁਣਕੇ ਪ੍ਰਿਥਵੀ ਮੈਂ ਰਹਿਣੇ ਵਾਲੇ ਸਿਉਂਕ ਆਦਿਕ ਕੀੜਿਆਂ ਨੂੰ (ਰੀਸ) ਈਰਖਾ ਹੋ ਆਵੇ (ਤਾਂ ਸਾਧਨ ਖੰਭਾਂ ਤੋਂ ਬਿਨਾਂ ਆਕਾਸ ਦੀ ਉਡਾਰੀਆਂ ਦਾ ਸੁਖ ਨਹੀਂ ਲੈ ਸਕਦੇ) ਤੈਸੇ ਚਿਦਾ ਕਾਸ਼ ਬ੍ਰਹਮ ਵਿਖੇ

ਵਿਚਰਨੇ ਵਾਲੇ ਬਵੇਕ ਆਦਿਕ ਸਾਧਨ ਸੰਜੁਗਤ ਸੰਤਾਂ ਕੀਆਂ ਗਲਾਂ ਨੂੰ ਸੁਣਕੇ ਵਿਖਿਆਂ ਦੇ ਕੀੜੇ ਭੋਗ ਲੰਪਟ ਜੀਵਾਂ ਨੂੰ ਰੀਸ ਆਵੇ ਤਾਂ ਬਵੇਕ ਵੈਰਾਗ ਰੂਪੀ ਪੰਖਾਂ ਤੋਂ ਬਿਨਾਂ ਭੋਗ ਲੰਪਟ ਜੀਵ ਉਦਾਸੀਨ ਸੰਤਾਂ ਕੇ ਸੁਖ ਨੂੰ ਨਹੀਂ ਪਾਇ ਸਕਦੇ ਹੈਨ। ਸੋਈ ਕਹਤੇ ਹੈਂ।

## ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

ਗੁਰੂ ਨਾਨਕ ਜੀ ਕਹੈ ਹੇ ਸਿੱਧੋ ਨਦਰੀ ਜੋ ਭਗਵੰਤ ਹੈ (ਉਸ ਦੇ ਨਾਮ ਸਿਮਰਨ ਪ੍ਰੇਮ ਕਰਕੇ ਹੀ ਮੋਖ ਪਰਜੰਤ ਸਭ ਸੁਖ) ਪਾਈਦੇ ਹੈਨ ਅਰ ਕੂੜੇ ਜੋ ਚਚੁੰ ਗਿਆਨੀ ਪ੍ਰੇਮ ਤੋਂ ਖਾਲੀ ਹੈਨ ਉਨ੍ਹਾਂ ਦੀ ਕੂੜੀ ਹੀ ਠੀਸ ਕਹੀਏ ਗੱਪ ਹੈ (ਭਾਵ ਉਨ੍ਹਾਂ ਨੂੰ ਕੋਈ ਭੀ ਲੋਕ ਪ੍ਰਲੋਕ ਦਾ ਅਨੰਦ ਨਹੀਂ ਹੈ ਖਾਲੀ ਗਲਾਂ ਹੀ ਮਾਰਨ ਵਾਲੇ ਹੈਨ ॥੩੨॥

ਪ੍ਰਸ਼ਨ : ਕੇਈ ਜੀਵਾਂ ਦਾ ਏਹੀ ਨਿਸੱਚਾ ਹੈ ਜੋ ਕਹਿਣਾ ਸੁਣਨਾ ਦੇਣਾ ਲੈਣਾ ਸਭ ਕੁਛ ਅਸੀਂ ਆਪ ਹੀ ਕਰਦੇ ਹੈ ਇਸ ਵਿਚ ਪਰਮੇਸ਼ਰ ਕੀ ਬਨਾਂਵਦਾ ਹੈ ? ਉੱਤਰ : ਏਹ ਕਹਿਣਾ ਕੇਵਲ ਮੂਰਖਾਂ ਦਾ ਹੈ ਪਰਮੇਸ਼ਰ ਦੀ ਪ੍ਰੇਰਣਾ ਤੇ ਬਿਨਾ ਇਸ ਜੀਵ ਦੇ ਕੋਈ ਕਰਮ ਭੀ ਅਧੀਨ ਨਹੀਂ ਹੈ। ਸੋਈ ਕਹਿਤੇਂ ਹੈਂ ਸੁਣੋ।

## ਆਖਣਿ[1] ਜੋਰੁ ਚੁਪੈ ਨਹ ਜੋਰੁ ॥
## ਜੋਰੁ ਨ ਮੰਗਣਿ ਦੇਣਿ ਨ ਜੋਰੁ ॥

ਪਰਮੇਸ਼ਰ ਦੀ ਪ੍ਰੇਰਨਾ ਤੇ ਬਿਨਾ ਕਿਸੇ ਬਚਨ ਦਾ ਬੋਲਣਾ[1] ਭੀ ਇਸ ਜੀਵ ਦਾ ਜੋਰ ਕਹੀਏ ਬਲ ਨਹੀਂ ਹੈ ਅਰ ਚੁਪ ਕਰ ਰਹਿਣਾ ਭੀ ਇਸਦੇ ਵਸ ਨਹੀਂ ਹੈ। ਕਿਸੇ ਪਾਸੋਂ ਕੁਛ ਮੰਗ ਲੈਣਾ ਭੀ ਇਸਦੇ ਅਧੀਨ ਨਹੀਂ ਹੈ ਅਰ ਕਿਸੇ ਨੂੰ ਕੋਈ ਪਦਾਰਥ ਦੇ ਦੇਣਾ ਭੀ ਇਸਦਾ ਬਲ ਨਹੀਂ ਹੈ।

## ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥
## ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥

ਜੀਵਣਾ ਭੀ ਇਸਦਾ ਆਪਣਾ ਜੋਰ ਨਹੀਂ ਤੇ ਮਰ ਜਾਣਾ ਭੀ ਆਪਣੇ ਅਧੀਨ ਨਹੀਂ ਹੈ। ਕਿਸੇ ਦਾ ਰਾਜ ਲੈ ਲੈਣਾ ਭੀ ਇਸਦਾ ਅਪਣਾ ਜੋਰ ਨਹੀਂ ਹੈ ਅਰ ਕਿਸੇ ਦਾ ਮਾਲ ਕਹੀਏ ਧਨ ਪਦਾਰਥ ਲੈ ਲੈਣਾ ਭੀ ਇਸਦਾ ਅਪਣਾ ਮਨ ਦਾ ਸੋਰ ਕਹੀਏ ਜੋਰ ਧੱਕਾ ਨਹੀਂ ਚਲ ਸਕਦਾ।

## ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥
## ਜੋਰੁ ਨ ਜੁਗਤ਼ੀ ਛੁਟੈ ਸੰਸਾਰੁ ॥

ਸੁਰਤੀ ਕਹੀਏ ਵੇਦਾਂ ਕਾ ਵਿਚਾਰਨਾ ਅਰ ਵੇਦਾਂ ਕੇ ਅਰਥ ਕਾ ਗਿਆਨ ਹੋਨਾ ਇਸ ਵਿਚ ਭੀ ਜੀਵ ਦਾ ਆਪਣਾ ਜੋਰ (ਬਲ) ਨਹੀ ਹੈ, ਪੁਨਾ ਕਿਸੇ ਆਪਣੀ ਜੁਗਤੀ ਨਾਲ ਸੰਸਾਰ ਤੋਂ ਛੁਟ ਜਾਣੇ ਦਾ ਭੀ ਇਸਦਾ ਕੋਈ ਜੋਰ ਨਹੀਂ।

## ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
## ਨਾਨਕ ਉਤਮੁ ਨੀਚੁ ਨ ਕੋਇ ॥੩੩ ॥

ਜੋ ਕੋਈ ਹਠੀਆ ਇਸ ਗਲ ਨੂੰ ਨਾ ਮੰਨੇ ਅਰ ਕਹੇ ਕਿ ਮੈਂ ਹੀ ਸਭ ਕੁਛ ਕਰ ਸਕਦਾ ਹਾਂ) ਤਾਂ ਜਿਸਦੇ ਹਥ ਕੋਈ ਜੋਰ ਹੋਵੈ ਸੋ ਬਿਸ਼ੱਕ ਕਰਕੇ ਦੇਖ ਲਵੇ। ਗੁਰੂ ਨਾਨਕ ਜੀ ਕਹੈਂ ਸਾਡੇ ਸਿੱਧਾਂਤ ਮੈਂ ਤਉ ਅਪਨੇ ਜੋਰ ਨਾਲ ਕੋਈ ਉਤਮ ਅਰ ਨੀਚ ਨਹੀਂ ਹੋ ਸਕਦਾ ਕਿੰਤੂ ਪਰਮੇਸ਼ਰ ਹੀ ਜਿਸਨੂੰ ਜੈਸਾ ਕੀਤਾ ਚਾਹੁੰਦਾ ਹੈ ਤੈਸਾ ਹੋ ਸਕਦਾ ਹੈ ॥੩੩ ॥ ਹੇ ਸਿੱਧੋ ਜੇ ਸਰਬ ਸ਼ਕਤੀਮਾਨ ਉਸ ਪਰਮੇਸ਼ਰ ਦੀ ਸਮਰਥਾ ਵਲ ਖਿਆਲ ਕਰੋ ਕਿ ਉਸਨੇ ਜੀਵਾਂ ਦੇ ਸੁਖ ਵਾਸਤੇ ਕੈਸੇ ਕੈਸੇ ਸਾਧਨ ਰਚੇ ਹੈਂ।

## ਰਾਤੀ ਰੁਤੀ ਥਿਤੀ ਵਾਰ॥
## ਪਵਣ ਪਾਣੀ ਅਗਨੀ ਪਾਤਾਲ॥
## ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥

(ਤਿਸ ਵਿਚਿ ਇਨਾ ਚਹੁੰ ਅਖਰਾਂ ਨੂੰ ਰਾਤੀ ਰੁਤੀ ਦੇ ਆਦਿ ਵਿਚ ਸਰਬੰਧ ਕਰਨਾ) ਹੇ ਸਿੱਧੋ ਪਰਮੇਸ਼ਰ ਨੇ ਇਨਾਂ ਜੀਵਾਂ ਦੇ ਸੁਖ ਵਾਸਤੇ ਚਾਰ ਪੁਰਖਾਂਰਥਾਂ ਮੈ ਬੀਜ ਰੂਪ ਜੋ ਧਰਮ ਹੈ) ਊਸ ਧਰਮ ਕੀ ਸਾਲਾ ਕਹੀਏ ਉਤਪਤੀ ਕਾ ਅਸਥਾਨ ਰੂਪ ਏਹ ਭਾਰਥ ਖੰਡ ਕੀ ਧਰਤੀ ਅਸਥਾਪਨ ਕਰ ਰਖੀ ਹੈ (ਇਸ ਭਾਰਤ ਖੰਡ ਕੀ ਭੂਮੀ ਵਿਖੇ ਅਨੇਕ ਪ੍ਰਕਾਰ ਕਾ ਧਰਮ ਜੀਵ ਸੰਪਾਦਨ ਕਰ ਸਕਦੇ ਹੈਂ) ਪੁਨਾ ਤਿਸ ਵਿਚ ਕਹੀਏ ਤਿਸ ਭਾਰਥ ਖੰਡ ਕੀ ਧਰਤੀ ਵਿਚ (ਜੀਵਾਂ ਕੇ ਸੁਖ ਵਾਸਤੇ ਅਥਵਾ ਪੁੰਨ ਪਾਪ ਕੀ ਗਵਾਹੀ ਵਾਸਤੇ) ਰਾਤ੍ਰੀਆਂ (ਅਰ ਦਿਨ ਭੀ ਜਾਣ ਲੈਣੇ) ਪੁਨਾ ਭਿੰਨ ਭਿੰਨ ਛੇ* ਰਿਤੂਆਂ ਪੂਨਾ ਇਕਾਦਸੀ ਮਸਿਆ ਆਦਿਕ ੧੫ ਥਿਤਾਂ ਤੇ ਪਾਣੀ ਐਤ ਸੋਮ ਆਦਿਕ ਵਾਰ ਅਰ ਪਉਣ ਤੇ ਪਾਣੀ ਅਗਨੀ ਤੇ ਪਾਤਾਲ। ਇਹ ਸਭ ਪਦਾਰਥ ਰਚੇ ਹੈਂ।

## ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥
## ਤਿਨ ਕੇ ਨਾਮ ਅਨੇਕ ਅਨੰਤ॥

ਪੁਨਾ ਤਿਸ ਧਰਤੀ ਵਿਚ ਜੀਵਾਂ ਕੇ (ਖਾਨ ਪਾਨ ਬਿਹਾਰ ਦੀਆਂ) ਜੁਗਤੀਆਂ ਭੀ (ਬਨਾ ਦਿਤੀਆਂ ਹੈਂ) ਅਰ ਤਿਨਾਂ ਜੀਵਾਂ ਕੇ ਰੰਗ ਭੀ ਅਨੇਕ ਪ੍ਰਕਾਰ ਕੇ ਰਚੇ ਹੈ ਅਰ ਨਾਮ ਭੀ ਅਨੰਤ ਪ੍ਰਕਾਰ ਕੇ ਕਰੇ॥

## ਕਰਮੀ ਕਰਮੀ ਹੋਇ ਵੀਚਾਰੁ॥

*ਛੇ ਰਿਤੂਆਂ ਬਸੰਤ ੧ ਗ੍ਰੀਖਮ ੨ ਪੀਵਸ ੩ ਸਰਦ ੪ ਹਿਮ ੫ ਸਿਸਰ ੬।

## ਸਚਾ ਆਪਿ ਸਚਾ ਦਰਬਾਰੁ ॥

(ਤਿਸ ਭਾਰਥ ਖੰਡ ਕੇ ਨਿਵਾਸੀ) ਕਰਮੀ ਕਹੀਏ ਜੀਵਾਂ ਦੇ ਪੁਨਾ ਕਰਮੀ ਕਹੀਏ ਸੁਭਾ ਸੁਭ ਕਰਮਾਂ ਦਾ (ਧਰਮ ਰਾਜਾ ਕੇ ਦਰਬਾਰ ਮੈਂ) ਵਿਚਾਰ ਕਹੀਏ ਨਿਰਨਾ ਹੁੰਦਾ ਹੈ ਸੋ ਧਰਮ ਰਾਜਾ ਆਪ ਭੀ ਸੱਚਾ ਹੈ ਅਰ ਉਸਦਾ ਦਰਬਾਰ (ਕਚੈਹਰੀ ਦਿਵਾਨ) ਭੀ ਸੱਚਾ ਹੈ (ਕਿਸੇ ਦਾ ਪਖਪਾਤ ਨਹੀਂ ਕਰਦੇ)।

## ਤਿਥੈ ਸੋਹਨਿ ਪੰਚ ਪਰਵਾਣੁ੧ ॥
## ਨਦਰੀ ਕਰਮਿ ਪਵੈ ਨੀਸਾਣੁ ॥

ਤਿਸ ਧਰਮ ਰਾਜ ਕੇ ਦਿਵਾਨ ਵਿਖੇ ਪੰਚ ਕਹੀਏ ਸ੍ਰੇਸਟ ਮਹਾਤਮਾ ਜੋ ਪ੍ਰਮਾਣੀਕ੧ ਹੈਂ ਸੋ ਸੁਭਾਇਮਾਨ ਹੁੰਦੇ ਹੈਂ ਉਨਾਂ ਨੂੰ ਨਦਰੀ (ਭਗਵੰਤ ਦੀ) ਕਰਮ ਕਹੀਏ ਕਿਰਪਾ ਦਾ ਨੀਸਾਣ ਕਹੀਏ ਲਾਇਕੀ ਦਾ ਤਕਮਾ (ਖਤਾਬ) ਪ੍ਰਾਪਤ ਹੁੰਦਾ ਹੈ।

## ਕਚ ਪਕਾਈ ਓਥੈ ਪਾਇ ॥
## ਨਾਨਕ ਗਇਆ ਜਾਪੈ ਜਾਇ ॥੩੪॥

ਗੁਰੂ ਨਾਨਕ ਜੀ ਕਹੈਂ ਹੇ ਸਿੱਧੋ (ਇਸ ਲੋਕ ਵਿਖੇ ਤਾਂ ਸਭ ਆਪ ਨੂੰ ਸ੍ਰੇਸਟ ਹੀ ਕਹਾਂਵਦੇ ਹੈਂ ਘਟ ਕੋਈ ਨਹੀਂ ਕਹਾਂਵਦਾ ਪਰੰਤੂ ਧਰਮ ਰਾਜ ਕੇ ਦਰਬਾਰ ਮੈਂ) ਗਇਆ ਹੋਇਆ ਜਾਪੈ ਕਹੀਏ ਜਾਣਿਆ ਜਾਵੇਗਾ ਓਥੇ ਸਭ ਦੀ ਕਚਿਆਈ ਤੇ ਪਕਿਆਈ ਪਾਈ ਜਾਵੇਗੀ (ਭਾਵ ਏਹ ਕਿ ਕਚੇ ਪਿਲੇ ਪਖੰਡੀ ਭੀ ਜਾਣੇ ਜਾਣਗੇ ਅਰ ਪੱਕੇ ਸੱਚੇ ਪ੍ਰੇਮੀ ਭੀ ਜਾਣੇ ਜਾਣਗੇ) ॥੩੪॥

## ਧਰਮ ਖੰਡ ਕਾ ਏਹੋ ਧਰਮੁ ॥

## ਗਿਆਨ ਖੰਡ ਕਾ ਆਖਹੁ ਕਰਮੁ ॥

ਹੇ ਸਿੱਧੋ ਧਰਮ ਖੰਡ ਕਹੀਏ ਕਰਮ ਕਾਂਡ ਕਾ ਏਹੁ ਧਰਮ ਕਹੀਏ ਸੁਭਾਵ ਹੈ (ਜੋ ਪਿਛੇ ਵਰਣਨ ਕੀਤਾ ਹੈ ਅਰਥਾਤ ਜੀਵਾਂ ਨੂੰ ਅਪਣੇ ਕਰਮ ਦਾ ਫਲ ਜਥਾ ਜੋਗ ਜ਼ਰੂਰ ਮਿਲਦਾ ਹੈ ਅਬ ਗਿਆਨ ਖੰਡ ਕਹੀਏ ਗਿਆਨ ਕਾਂਡ ਵਾਲੇ ਮਹਾਤਮਾ ਕਾ ਕਰਮ ਕਹੀਏ ਕਰਤਬ ਭੀ ਮੈਂ ਆਖਦਾ ਹਾਂ।

## ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
## ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥

(ਹੇ ਸਿੱਧੋ ਗਯਾਨਵਾਨ ਮਹਾਤਮਾ ਕਾ ਏਹ ਨਿਸੱਚਾ ਹੈ ਕਿ ਜੈਸੇ ਸ੍ਵਰਨ ਵਿਖੇ ਭੂਖਣ ਜਲ ਵਿਖੇ ਤਰੰਗ ਕਲਪਤ (ਮਿਥਿਆ) ਪ੍ਰਤੀਤ ਹੋਤੇ ਹੈਂ ਤੈਸੇ ਪਰਮਾਤਮਾ ਬ੍ਰਹਮ ਵਿਖੇ ਅਨੇਕ ਬ੍ਰਹਿਮੰਡੋਂ ਕੀ ਕਲਪਨਾ ਸੇ) ਕਿਤਨੇ ਹੀ ਪਵਨ ਹੈਂ ਅਰ ਕਿਤਨੇ ਹੀ ਜਲ ਹੈਂ ਕਿਤਨੇ ਹੀ ਅਗਨੀ ਹੈਂ ਕਿਤਨੇ ਹੀ ਕ੍ਰਿਸ਼ਨ ਹੈਂ ਕਿਤਨੇ ਹੀ ਸ਼ਿਵ ਹੈਂ ਅਰ ਕਿਤਨੇ ਹੀ ਜਗਤ ਰੂਪੀ ਘਾੜਤ ਕੇ ਘੜਨੇ ਵਾਲੇ ਬ੍ਰਹਮਾ ਹੈਂ ਅਰ ਅਨੇਕ ਹੀ ਬ੍ਰਹਮਾਦਕਾਂ ਦੇ ਰੂਪ ਕਹੀਏ ਅਕਾਰ ਹੈਂ ਅਨੇਕ ਹੀ ਰੰਗ ਹੈਂ ਅਨੇਕ ਹੀ ਭੇਖ ਹੈਂ (ਪਰੰਤੂ ਵਾਸਤਵ ਤੇ ਭਿੰਨ ਨਹੀਂ ਹੈਂ)।

## ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥
## ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥

ਕਿਤਨੀਆਂ ਹੀ ਭਾਰਥ ਖੰਡ ਰੂਪ ਕਰਮ ਭੂਮੀਆਂ ਹੈਨ ਕਿਤਨੇ ਹੀ ਮੇਰ ਕਹੀਏ ਸੁਮੇਰ ਪਰਬਤ ਹੈਂ ਅਰ ਕਿਤਨੇ ਹੀ ਧ੍ਰੂਅ ਹੈਂ ਅਰ ਕਿਤਨੇ ਹੀ ਉਨਕੇ ਉਪਦੇਸ ਕਰਨੇ ਵਾਲੇ ਨਾਰਦ ਹੈਂ। ਕਿਤਨੇ ਹੀ ਇੰਦ੍ਰ ਹੈਂ ਕਿਤਨੇ ਹੀ ਚੰਦ੍ਰਮਾ ਹੈਂ ਕਿਤਨੇ ਹੀ ਸੂਰਜ ਹੈਂ ਕਿਤਨੇ ਹੀ

ਮੰਡਲ (ਸੌ ਸੌ ਕੋਸ ਦੇ) ਅਰ ਕਿਤਨੇ ਹੀ ਵਡੇ ਦੇਸ ਹੈਂ ਅਥਵਾ ਮੰਡਲ ਕਹੀਏ ਦੀਪ ਹੈਂ ਅਰ ਦੇਸ ਕਹੀਏ ਖੰਡ ਭੀ ਕਿਤਨੇ ਹੀ ਹੈਂ।

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥**

ਕਿਤਨੇ ਹੀ ਸਿੱਧੀਆਂ ਵਾਲੇ ਸਿੱਧ ਹੈਂ ਕਿਤਨੇ ਬੁਧ ਆਦਿਕ ਗ੍ਰਿਹ ਹੈਂ ਕਿਤਨੇ ਹੀ ਨਾਥ ਹੈਂ ਕਿਤਨੇ ਹੀ ਦੇਵੀਆਂ ਕੇ ਵੇਸ਼ ਹੈਨ ਕਿਤਨੇ ਹੀ ਦੇਵਤਾ ਹੈਂ ਕਿਤਨੇ ਹੀ ਦਾਨੂੰ ਕੇ ਪੁਤ੍ਰ ਦਾਨਵ ਹੈਂ ਕਿਤਨੇ ਹੀ ਗੌਤਮ ਆਦਿਕ ਮੁਨੀ ਹੈਂ ਅਰ ਕਿਤਨੇ ਹੀ ਰਤਨਾਂ ਵਾਲੇ ਸਮੁੰਦਰ ਹੈਂ ਵਾ ਕਿਤਨੇ ਹੀ ਰਤਨ ਹੈਂ ਅਰ ਕਿਤਨੇ ਹੀ ਸਮੁੰਦਰ ਹੈਂ। ਕਿਤਨੀਆਂ ਹੀ ਅੰਡਜ ਆਦਿਕ ਖਾਣੀਆਂ ਹੈਂ ਕਿਤਨੀਆਂ ਹੀ ਪਰਾ ਪਸੰਤੀ ਮੱਧਮਾ ਬੈਖਰੀ ਰੂਪ ਬਾਣੀਆਂ ਹੈਂ ਕਿਤਨੇ ਹੀ ਪਾਤ ਕਹੀਏ ਪਿਆਦੇ ਆਦਿਕ ਫੌਜਾਂ ਅਰ ਕਿਤਨੇ ਹੀ ਨਰਿੰਦ ਕਹੀਏ ਰਾਜੇ ਹੈਨ ਵਾ ਕਿਤਨੇ ਹੀ ਰਾਜਿਆਂ ਦੀਆਂ ਪਾਤ ਕਹੀਏ ਪੰਗਤੀਆਂ ਹੈਂ।

**ਕੇਤੀਆ ਸੁਰਤੀ ਸੇਵਕ ਕੇਤੇ**
**ਨਾਨਕ ਅੰਤੁ ਨ ਅੰਤੁ ॥੩੫॥**

ਕਿਤਨੇ ਹੀ ਸੁਰਤੀ ਕਹੀਏ ਵੇਦ ਹੈਨ ਅਰ ਕਿਤਨੇ ਹੀ ਵੇਦਾਂ ਕੇ ਸੇਵਕ (ਉਪਾਸ਼ਕ ਹੈਂ ਗੁਰੂ ਨਾਨਕ ਜੀ ਕਹੈਂ ਹੇ ਸਿੱਧੋ ਇਨਾਂ ਸਾਰਿਆਂ ਕਲਪਤ ਪਦਾਰਥਾਂ ਕਾ ਅੰਤ ਕਹੀਏ ਅਵਧੀ ਰੂਪ ਜੋ ਪਰਮਾਤਮਾ ਹੈ ਉਸ ਦਾ ਅੰਤ ਕਹੀਏ ਦੇਸ ਕਾਲ ਵਸਤੂ ਰੂਪ ਭੇਦ ਨਹੀ ਹੈ। ਸਦਾ ਏਕ ਰਸ ਆਨੰਦ ਰੂਪ ਹੈ॥ ੩੫॥

## ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
## ਤਿਥੈ ਨਾਦ ਬਿਨੋਦ ਕੋਡ ਅਨੰਦੁ ॥

ਗਿਆਨ ਖੰਡ ਕਹੀਏ ਸੰਮੂਹ ਗਿਆਨਵਾਨ ਮਹਾਤਮਾ ਮੈ ਗਿਆਨ ਹੀ ਪਰਚੰਡ ਕਹੀਏ ਮੁਖ ਹੈ (ਭਾਵ ਏਹ ਕਿ ਕਰਮ ਉਪਾਸ਼ਨਾ ਕੀ ਗਉਣਤਾ ਹੈ ਅਰ ਗਿਆਨ ਕੀ ਮੁਖਤਾ ਹੈ ਤਿਥੈ ਕਹੀਏ ਤਿਨ੍ਹਾਂ ਗਯਾਨਵਾਨਾਂ ਕੇ ਰਿਦੇ ਮੈਂ ਨਾਦ ਕਹੀਏ ਬ੍ਰਹਮ ਕੇ ਬਿਨੋਦ ਕਹੀਏ ਚਿੰਤਨ ਕਾ ਕੋਡ ਕਹੀਏ ਕ੍ਰੋੜਾਂ ਪ੍ਰਕਾਰ ਦਾ ਅਰਥਾਤ ਬਹੁਤਾ ਹੀ ਅਨੰਦ ਪ੍ਰਾਪਤ ਹੋਤਾ ਹੈ।

## ਸਰਮ ਖੰਡ ਕੀ ਬਾਣੀ ਰੂਪੁ ॥
## ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥

ਸਰਮ ਨਾਮ ਵੈਰਾਗ ਕਾ ਹੈ ਖੰਡ ਕਹੀਏ ਸੰਮੂਹ ਵੈਰਾਗਵਾਨਾਂ ਕੀ ਬਾਣੀ ਰੂਪ ਕਹੀਏ ਸਫਾਈ ਵਾਲੀ ਹੈ ਅਰਥਾਤ ਰਾਗ ਦ੍ਵੈਖ ਆਦਿਕ ਮਲਨਤਾਈ ਸੇ ਰਹਿਤ ਹੈ (ਬਾਣੀ ਕੇ ਸਾਥ ਬ੍ਰਿਤੀ ਕਾ ਭੀ ਗ੍ਰਹਿਣ ਕਰ ਲੈਣਾ) ਤਿਥੈ ਕਹੀਏ ਤਿਨ੍ਹਾਂ ਵੈਰਾਗਵਾਨਾਂ ਕੀ ਸੰਗਤ ਵਿਖੇ ਬਹੁਤ ਅਨੂਪਮ (ਸਮ ਦਮ ਆਦਿਕ ਸਾਧਨ ਦੀ) ਘਾੜਤ ਘੜੀਦੀ ਹੈ। (ਭਾਵ ਏਹ ਕਿ ਉਨ੍ਹਾਂ ਦੀ ਸੰਗਤ ਕਰਨੇ ਕਰ ਪੂਰਬ ਉਕਤ ਗਿਆਨ ਕੇ ਸਾਧਨ ਪ੍ਰਾਪਤ ਹੋਤੇ ਹੈਂ)।

## ਤਾ ਕੀਆ ਗਲਾ ਕਥੀਆ ਨਾ ਜਾਹਿ ॥
## ਜੇ ਕੋ ਕਹੈ ਪਿਛੈ ਪਛੁਤਾਇ ॥

ਤਿਨ੍ਹਾਂ ਵੈਰਾਗਵਾਨਾਂ ਦੇ (ਕਰਤਬ) ਦੀਆਂ ਗਲਾਂ ਕਥਨ ਨਹੀਂ ਕੀਤੀਆਂ ਜਾਂਦੀਆਂ (ਭਾਵ ਏਹ ਕਿ ਉਨ੍ਹਾਂ ਦੀ ਬੜੀ ਅਸੱਚਰਜ ਧਾਰਨਾ ਹੈ) ਜੋ ਕੋਈ (ਸਾਧਨਾ ਤੇ ਹੀਨ ਉਨ੍ਹਾਂ ਦੀਆਂ ਗਲਾਂ ਰੀਸ ਕਰਕੇ) ਕਹੈ

ਤਾਂ ਉਹ ਪੁਰਖ ਪਿਛੋਂ ਪਛਤਾਵਾ ਹੀ ਕਰਦਾ ਹੈ (ਭਾਵ ਉਨ੍ਹਾਂ ਜੈਸੀ ਧਾਰਨਾ ਆਪ ਵਿਚ ਹੋ ਨਹੀਂ ਸਕਦੀ ਅਰ ਉਨ੍ਹਾਂ ਦੀ ਰੀਸ ਕਰਨੇ ਕਰ ਪਿਛੋਂ ਕੇਵਲ ਸਰਮਿੰਦਗੀ ਹੀ ਪ੍ਰਾਪਤ ਹੁੰਦੀ ਹੈ।

## ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥
## ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

ਤਿਨ੍ਹਾਂ ਮਹਾਤਮਾ ਕੀ ਸੰਗਤ ਵਿਖੇ ਸੁਰਤਿ ਕਹੀਏ ਪਰਮੇਸ਼ਰ ਵਿਖੇ ਸੁਸਟੂ ਰਤੀ (ਪ੍ਰੀਤੀ) ਪੁਨਾਂ ਮਤਿ ਕਹੀਏ ਬੋਲ ਚਾਲ ਬੈਠਨੇ ਦੀ ਅਕਲ ਅਰ ਮਨਿ ਕਹੀਏ ਅੰਤਾਕਰਨ ਵਿਖੇ ਆਤਮ ਵਿਸੈਣੀ ਬੁਧੀ ਅਥਵਾ ਮਨਿ ਵਿਖੇ ਨਿਮ੍ਰਤਾ ਪ੍ਰਾਪਤ ਹੋਤੀ ਹੈ। (ਇਤਯਾਦਕ ਬ੍ਰਿਤੀਆਂ ਜਗਯਾਸੂ ਕੇ ਹਿਰਦੇ ਵਿਖੇ) ਘੜੀਐ ਕਹੀਏ ਉਤਪਤ ਹੁੰਦੀਆਂ ਹੈਂ (ਸੋ ਮਨੁਖਾਂ ਦੀ ਕਿਆ ਬਾਰਤਾ ਕਹਣੀ ਹੈ) ਤਿਥੈ ਕਹੀਏ ਤਿਨ੍ਹਾਂ ਮਹਾਤਮਾ ਕੀ ਸੰਗਤ ਵਿਖੇ ਸੁਰਾ ਕਹੀਏ ਦੇਵਤਿਆਂ ਕੀ ਅਰ ਸਿੱਧਾਂ ਕੀ ਸੁਧਿ ਕਹੀਏ ਪਵਿਤ੍ਰਤਾ ਅਥਵਾ ਬ੍ਰਹਮਾਤਮਾ ਕੀ ਗਿਆਤ ਘੜੀਐ ਕਹੀਏ ਪ੍ਰਗਟ ਹੁੰਦੀ ਹੈ (ਭਾਵ ਮਹਾਤਮਾ ਕੇ ਸਤਸੰਗ ਸੇ ਹੀ ਦੇਵਤਿਆਂ ਅਰ ਸਿੱਧਾਂ ਨੂੰ ਗਿਯਾਨ ਕੀ ਪ੍ਰਾਪਤੀ ਹੁੰਦੀ ਹੈ ਬਿਨਾਂ ਸਤਸੰਗ ਸੇ ਦੇਵਤੇ ਅਰ ਸਿੱਧ ਭੀ ਅਗਿਯਾਨੀ ਰਹਿੰਦੇ ਹੈਂ॥੩੬॥

## ਕਰਮ ਖੰਡ ਕੀ ਬਾਣੀ ਜੋਰੁ॥
## ਤਿਥੈ ਹੋਰੁ ਨ ਕੋਈ ਹੋਰੁ॥

ਕਰਮ ਕਹੀਏ ਕ੍ਰਿਪਾ (ਸੋ ਜਿਨਾਂ ਪੂਰਬੋਕਤ ਮਹਾਤਮਾ ਨੇ ਪਰਮਾਤਮਾ ਦੀ ਸਨਿਗਧ ਭਗਤੀ ਕੀਤੀ ਹੈ ਉਨ੍ਹਾਂ ਉਪਰ ਪਰਮੇਸ਼ਰ ਦੀ ਕਿਰਪਾ ਹੋਈ ਹੈ) ਸੋ ਪਰਮੇਸ਼ਰ ਦੀ ਕਿਰਪਾ ਵਾਲੇ ਖੰਡ ਕਹੀਏ ਸੰਮੂਹ ਭਗਤਾਂ ਕੀ ਬਾਣੀ ਜੋਰ ਕਹੀਏ ਵਰ ਸ੍ਰਾਪ ਕੀ ਸਮਰਥਾ ਵਾਲੀ ਹੈ (ਭਾਵ ਏਹ ਕਿ ਪਰਮੇਸ਼ਰ ਦੀ ਕਿਰਪਾ ਕਰਕੇ ਪ੍ਰੇਮਾ ਭਗਤੀ ਵਾਲੇ ਮਹਾਤਮਾ

ਨੂੰ ਨਿਰਸੰਸੇ ਗਜਾਨ ਭੀ ਪੂਰਨ ਹੋਤਾ [illegible]
ਸਮਰਥ ਭੀ ਬਾਣੀ ਵਿਚ ਹੁੰਦੀ ਹੈ ਪੁਨਾ [illegible]
ਕਿਰਪਾ ਵਾਲੇ ਭਗਤਾਂ ਦੇ ਰਿਦੇ ਵਿਚ ਬਿਨਾਂ ਪਰ[illegible]
ਦੂਜਾ ਕੋਈ ਹੋਰ ਆਸਰਾ ਨਹੀਂ ਹੈ।

## ਤਿਥੈ ਜੋਧ ਮਹਾਬਲ ਸੂਰ ॥
## ਤਿਨ ਮਹਿ ਰਾਮੁ ਰਹਿਆ ਭਰਪੂਰ ॥

ਤਿਨ੍ਹਾਂ ਮਹਾਤਮਾ ਕੇ ਸੰਮੂਹ ਵਿਚ ਕੋਈ ਜੋਧ ਕਹੀਏ ਸਰੀਰ ਕੋ ਵਸ ਕਰਨੇ ਵਾਲਾ ਰਥੀ ਹੈ ਅਰ ਕੋਈ ਮਹਾਬਲ ਕਹੀਏ ਇੰਦ੍ਰੀਆਂ ਕੋ ਜੀਤਨੇ ਵਾਲਾ ਮਹਾਂ ਰਥੀ ਹੈ ਅਰ ਕੋਈ ਸੂਰ ਕਹੀਏ ਮਨ ਕੋ ਜੀਤਨੇ ਵਾਲਾ ਅਤਰਥੀ ਹੈ ਅਥਵਾ ਤਿਨਾਂ ਮਹਾਤਮਾ ਕੇ ਰਿਦੇ ਮੈ ਕਾਮ ਆਦਿਕਾਂ ਦੇ ਜੀਤਨੇ ਵਾਲਾ ਧਰਮ ਰੂਪੀ ਜੋਧਾ ਹੈ ਰਥੀ ਹੈ ਅਰ ਧੀਰਜ ਰੂਪੀ ਮਹਾਂ ਬਲ ਕਹੀਏ ਮਹਾਂ ਰਥੀ ਹੈ ਅਰ ਵਿਚਾਰ ਰੂਪੀ ਸੂਰ ਕਹੀਏ ਅਤਰਥੀ ਹੈ ਪੁਨਾ ਤਿਨ ਕੇ ਰਿਦੇ ਮੈਂ ਰਾਮੁ (ਪਰਮਾਤਮਾ) ਪੂਰਣ ਹੋ ਰਹਿਆ ਹੈ ਰੋਮ ਰੋਮ ਮੈਂ।

## ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
## ਤਾ ਕੇ ਰੂਪ ਨ ਕਥਨੇ ਜਾਹਿ ॥

(ਜੈਸੇ ਸਰਗੁਣ ਰਾਮ ਕੇ ਉਪਾਸਕ ਸੀਤਾ ਵਿਖੇ ਭੀ ਮਨ ਕੋ ਜੋੜਦੇ ਹੈਂ ਤੈਸੇ ਨਿਰਗੁਣ ਰਾਮ ਕੇ ਉਪਾਸਕ ਭੀ ਜਿਸ ਆਪਣੇ ਹਿਰਦੇ ਅਸਥਾਨ ਮੈਂ ਬਯਾਪਕ ਰਾਮ ਨੂੰ ਧਿਆਂਵਦੇ ਹੈਨ) ਤਿਥੈ ਕਹੀਏ ਤਿਸੀ ਰਿਦੇ ਮੈਂ ਪਰਮਾਤਮਾ ਕੀ ਮਹਿਮਾਂ ਰੂਪੀ ਸੀਤਾ ਮਹਿ (ਆਪਣੇ ਮਨ ਨੂੰ) ਸੀਤੋ ਕਹੀਏ ਜੋੜਦੇ ਹੈਂ ਅਥਵਾ ਤਿਨ੍ਹਾਂ ਮਹਾਤਮਾ ਕੇ ਰਿਦੇ ਮੈਂ ਸੀਤੋ ਸੀਤਾ ਕਹੀਏ ਸੀਤਲਤਾ ਤੇ ਭੀ ਪਰਮ ਸੀਤਲਤਾ ਹੈ (ਜਿਸ ਕਾਰਨ ਤੇ ਪਰਮਾਤਮਾ ਕੀ) ਮਹਿਮਾ ਰੂਪੀ ਮਾਹਿ ਕਹੀਏ ਚੰਦ੍ਰਮਾ ਇਸਥਿਤ ਹੋ

ਕੀ ਮਹਿਮਾ ਏਹ ਰਿਦੇ ਵਿਚ ਜਾਣਦੇ ਹੈਂ
.ਰਮਾਤਮਾ ਕੇ ਰੂਪ ਨਹੀਂ ਕਥਨ ਕੀਤੇ ਜਾਂਦੇ
ਪਰਮਾਤਮਾ ਹੈ।

## ਨਾ ਓਹਿ ਮਰਹਿ ਨ ਠਾਗੇ ਜਾਹਿ॥
## ਜਿਨ ਕੈ ਰਾਮੁ ਵਸੈ ਮਨ ਮਾਹਿ॥

(ਹੇ ਸਿੱਧੋ ਐਸਾ ਬਿਅੰਤ ਰੂਪ) ਰਾਮ ਜਿਨ੍ਹਾਂ ਕੇ ਮਨ ਵਿਚ ਵਸਦਾ ਹੈ ਓਹੁ ਪ੍ਰੇਮੀ ਪੁਰਖ ਰਾਮ ਕਾ ਸਰੂਪ ਹੋ ਜਾਨੇ ਤੇ ਮਰਦੇ ਨਹੀਂ ਹੈਂ ਅਰ ਠਗਾਂ ਕਰਕੇ ਠਗੇ ਭੀ ਨਹੀਂ ਜਾਂਦੇ ਅਥਵਾ ਅੰਤ੍ਰੀਵ ਕਾਮ ਆਦਿਕ ਠਗਾਂ ਕੇ ਅਧੀਨ ਨਹੀਂ ਹੋਤੇ।

## ਤਿਥੈ ਭਗਤ ਵਸਹਿ ਕੇ ਲੋਅ॥
## ਕਰਹਿ ਅਨੰਦੁ ਸਚਾ ਮਨਿ ਸੋਇ॥

ਤਿਥੈ ਕਹੀਏ ਤਿਨ੍ਹਾਂ ਪ੍ਰੇਮੀਆਂ ਦੇ ਹਿਰਦੇ ਵਿਚ ਪਰਮੇਸ਼ਰ ਦੀ ਭਗਤੀ ਵਸ ਰਹੀ ਹੈ ਅਰ ਕੇ ਕਹੀਏ ਕਈਆਂ ਮਹਾਤਮਾ ਦੇ ਰਿਦੇ ਵਿਚ ਲੋਅ ਕਹੀਏ ਗਜਾਨ ਵਸ ਰਹਿਆ ਹੈ। ਸੋਈ ਭਗਤੀ ਗਜਾਨ ਵਾਲੇ ਮਹਾਤਮਾ ਆਪਣੇ ਮਨ ਵਿਚ ਸੱਚੇ ਅਨੰਦ ਨੂੰ ਕਰਹਿ ਕਹੀਏ ਪਾਂਵਦੇ ਹੈਂ। ਅਥਵਾ ਤਿਨ੍ਹਾਂ ਮਹਾਤਮਾ ਕੇ ਸਤਸੰਗ ਵਿਖੇ ਕਹੀਏ ਕੇ ਕੋਈ ਭਗਤ ਲੋਕ ਜੇਕਰ ਆਨ ਵਸੇ ਤਾਂ ਸੋਇ ਕਹੀਏ ਸੋਈ ਭਗਤ ਲੋਕ ਮਨ ਵਿਚ ਸੱਚੇ ਆਨੰਦ ਨੂੰ ਕਰਦਾ ਹੈ।

## ਸਚ ਖੰਡਿ ਵਸੈ ਨਿਰੰਕਾਰੁ॥
## ਕਰਿ ਕਰਿ ਵੇਖੈ ਨਦਰਿ ਨਿਹਾਲ॥

ਐਸਾ ਜੋ ਸੱਚ ਖੰਡ ਕਹੀਏ ਸੱਚ ਦਾ ਅਸਥਾਨ ਸਤਸੰਗ ਹੈ ਤਿਸ ਵਿਖੇ ਨਿਰੰਕਾਰ (ਪਰਮਾਤਮਾ) ਨਿਵਾਸ ਕਰ ਰਹਿਆ ਹੈ (ਜੋ ਸੰਪੂਰਨ

ਜੀਵਾਂ ਨੂੰ) ਰਚ ਰਚਕੇ ਵੇਖੈ ਕਹੀਏ ਪਾਲਨ ਕਰਦਾ ਹੈ ਅਰ (ਜਿਸਦੇ ਉਪਰ) ਨਦਰਿ ਕਹੀਏ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ (ਤਿਸਨੂੰ) ਨਿਹਾਲ ਕਹੀਏ ਨਿਰਦੁਖ ਅਰਥਾਤ ਜਨਮ ਮਰਨ ਤੇ ਰਹਿਤ ਕਰ ਦੇਂਦਾ ਹੈ।

## ਤਿਥੈ ਖੰਡ ਮੰਡਲ ਵਰਭੰਡ ॥
## ਜੇ ਕੋ ਕਥੈ ਤ ਅੰਤ ਨ ਅੰਤ ॥

ਤਿਸ ਅਧਿਸਟਾਨ ਪਰਮਾਤਮਾ ਵਿਖੇ ਅਨੇਕ ਹੀ ਖੰਡ ਅਰ ਮੰਡਲ ਕਹੀਏ ਦੀਪਵਾ ਦੇਸ ਵਰਭੰਡ ਕਹੀਏ ਬ੍ਰਹਮੰਡ ਵਾ ਸਮੁੰਦ੍ਰ (ਜਲਤ ਰੰਗਾਂ ਕੀ ਨਿਆਂਈ ਉਤਪਤ ਨਾਸ ਕੋ ਪ੍ਰਾਪਤ ਹੋ ਰਹੇ ਹੈਂ) ਜੋ ਕੋਈ ਇਨਾਂ ਦੀ ਗਿਣਤੀ ਕਥਨ ਕਰੇ ਤਾਂ ਅੰਤ ਕਹੀਏ ਅਵਦੀ ਦਾ ਅੰਤ (ਭੇਦ) ਨਹੀਂ ਜਾਣਿਆ ਜਾਂਦਾ।

## ਤਿਥੈ ਲੋਅ ਲੋਅ ਆਕਾਰ ॥
## ਜਿਵ ਜਿਵ ਹੁਕਮੁ ਤਿਵੈ ਤਿਵਕਾਰ ॥

ਤਿਸੀ ਪਰਮੇਸ਼ਰ ਦੇ ਆਸਰੇ ਸ੍ਵਰਗ ਲੋਕ ਬ੍ਰਹਮ ਲੋਕ ਆਦਿਕਾਂ ਦੇ ਆਕਾਰ ਇਸਥਿਤ ਹੋ ਰਹੇ ਹੈਨ (ਤਿਨ੍ਹਾਂ ਲੋਕਾਂ ਮੈਂ ਰਹਿਨੇ ਵਾਲੇ ਜੀਵਾਂ ਨੂੰ) ਜੈਸੇ ਜੈਸੇ ਪਰਮਾਤਮਾ ਦਾ ਕਰਮਾਨੁਸਾਰ ਹੁਕਮ ਹੁੰਦਾ ਹੈ ਤੈਸੀ ਤੈਸੀ ਕਾਰ ਜੀਵ ਕਰਦੇ ਹੈਂ।

## ਵੇਖੈ ਵਿਗਸੈ ਕਰਿ ਵੀਚਾਰੁ ॥
## ਨਾਨਕ ਕਥਨਾ ਕਰੜਾ ਸਾਰੁ ॥੩੭॥

(ਅਰ ਪਰਮਾਤਮਾ ਤਿਨ੍ਹਾਂ ਜੀਵਾਂ ਦੀ ਭਲੀ ਬੁਰੀ ਕਾਰ ਨੂੰ) ਦੇਖਦਾ ਹੈ (ਅਰ ਤਿਨ੍ਹਾਂ ਦੇ ਸੁਭਾ ਸੁਭ ਕਰਮਾਨੁਸਾਰ ਫਲ ਦੇਨੇ ਵਾਸਤੇ) ਵਿਚਾਰ ਕਰਦਾ ਹੈ (ਅਰ ਜਿਨ੍ਹਾਂ ਦੀ ਆਪਣੇ ਭਾਣੇ ਵਿਚ ਚੰਗੀ ਕਾਰ ਸਮਝਦਾ ਹੈ) ਉਨਾਂ ਉਪਰ ਵਿਗਸੈ ਕਹੀਏ ਪ੍ਰਸੰਨ ਹੁੰਦਾ ਹੈ। ਗੁਰੂ ਜੀ ਕਹੈਂ ਹੇ

ਸਿੱਧੇ ਐਸੇ ਭਗਵੰਤ ਕਾ ਕਥਨ ਕਰਨਾ ਅਰ ਧਾਰਨਾ ਸਾਰ ਕਹੀਏ ਲੋਹੇ ਕੀ ਨਿਆਂਈਂ ਅਥਵਾ ਸੋਨੇ ਕੀ ਨਿਆਂਈਂ ਕਰੜਾ ਕਹੀਏ ਬੜਾ ਕਠਨ ਹੈ॥੩੭॥

ਪ੍ਰਸ਼ਨ: ਅਤਿ ਕਠਨ ਸੋਨੇ ਦਾ ਭੂਖਨ ਬਨਾ ਕੇ ਕਾਰੀਗਰ ਸੁਨਿਆਰਾ ਜੈਸੇ ਧਾਰਨ ਕਰ ਲੈਂਦਾ ਹੈ ਤੈਸੇ ਪਰਮਾਤਮਾ ਦਾ ਧਾਰਨ ਕਰਨਾ ਭੀ ਬਨ ਸਕਦਾ ਹੈ? ਉੱਤਰ:

ਏਹ ਕਹਿਨਾ ਤੁਸਾਡਾ ਜਥਾਰਥ ਹੈ ਪਰੰਤੂ ਦ੍ਰਿਸਟਾਂਤ ਮੈਂ ਜੈਸੇ ਅਹਿਰਣ ਆਦਿਕ ਹਥਿਆਰਾਂ ਸੇ ਬਿਨਾ ਕਾਰੀਗਰ ਸੁਨਿਆਰਾ ਭੂਖਨ ਬਨਾਇਕਰ ਨਹੀਂ ਧਾਰਨ ਕਰ ਸਕਦਾ ਤੈਸੇ ਹੀ ਸਾਧਨ ਸਮਿਗ੍ਰੀ ਤੇ ਬਿਨਾ ਖਾਲੀ ਗਲਾਂ ਨਾਲ ਕੋਈ ਬੁਧੀਵਾਨ ਪਰਮਾਤਮਾ ਵਸਤੂ ਨੂੰ ਨਹੀਂ ਧਾਰਨ ਕਰ ਸਕਦਾ। ਤਾਂਤੇ ਭੂਖਨ ਕੇ ਦ੍ਰਿਸਟਾਂਤਾਲੰਕਾਰ ਸੇ ਪਰਮਾਤਮ ਵਸਤੂ ਕੇ ਧਾਰਨ ਕਰਨੈ ਮੈਂ ਸਾਧਨ ਸਾਮਿਗ੍ਰੀ ਕੋ ਸ੍ਰਵਣ ਕਰੋ।

## ਜਤੁ ਪਾਹਾਰਾ ਧੀਰਜੁ ਸੁਨਿਆਰੁ ॥
## ਅਹਰਣਿ ਮਤਿ ਵੇਦੁ ਹਥੀਆਰੁ ॥

(ਗ੍ਰਿਹਸਥੀ ਕੋ ਪਰ ਇਸਤ੍ਰੀ ਸੇ ਅਰ ਤਿਆਗੀ ਕੋ ਸਭ ਇਸਤ੍ਰੀ ਮਾਤ੍ਰ ਸੇ ਜੋ ਆਠ* ਪ੍ਰਕਾਰ ਕਾ) ਜਤ ਰਖਨਾ ਸੋਈ ਪਹਾਰਾ ਕਹੀਏ ਮਿਟੀ ਕਾ ਅਗੀਠਾ ਜੈਸਾ ਜਿਸ ਵਿਚ ਕੋਲੇ ਭੁਖਾਂਵਦੇ ਹੈਂ ਪੁਨਾ ਧੀਰਜ ਕਹੀਏ ਕਾਮ ਕ੍ਰੋਧ ਆਦਿਕਾਂ ਦੇ ਨਿਮਿਤ ਬਨ ਜਾਨੇ ਤੇ ਭੀ ਚਿਤ ਵਿਕਾਰੀ ਨਾ ਹੋਨਾ ਐਸੇ ਧੀਰਜ ਨੂੰ ਸੁਨਿਆਰਾ ਬਨਾਵੇ (ਭਾਵ ਏਹ ਕਿ

---

*= ਆਠ ਪ੍ਰਕਾਰ ਕਾ ਜਤ ਏਹ ਹੈ ਕਿ ਕੰਨਾ ਸੇ ਇਸਆਂਤ੍ਰੀ ਕੇ ਗੁਣ ਨਾ ਸੁਣਨੇ ੧ ਮਨ ਕਰਕੇ ਇਸਤ੍ਰੀ ਕੇ ਰੂਪ ਆਦਕ ਯਾਦ ਨਾ ਕਰਨੇ ੨ ਬਾਣੀ ਕਰਕੇ ਕਥਨ ਨਹੀਂ ਕਰਨੇ ੩ ਨੇਤ੍ਰਾਂ ਕਰਕੇ ਪ੍ਰੀਤੀ ਨਾਲ ਦੇਖਨਾ ਨਹੀਂ ੪ ਇਕੰਤ ਬੈਠਕੇ ਪ੍ਰੀਤ ਦੀਆਂ ਗਲਾਂ ਨਹੀਂ ਕਰਨੀਆਂ ੫ ਉਸਦੇ ਭੋਗਣ ਦਾ ਮਨ ਵਿਚ ਸੰਕਲਪ ਨਹੀਂ ਕਰਨਾ ੬ ਇਸਤ੍ਰੀ ਦੇ ਮੇਲ ਵਾਸਤੇ ਜਤਨ ਨਹੀਂ ਕਰਨਾ ੭ ਅਰ ਪ੍ਰਾਪਤ ਹੋਈ ਦਾ ਸਰਬੰਧ (ਭੋਗ) ਨਹੀ ਕਰਨਾ॥੮॥

ਸਭ ਸਾਧਨ ਸਮਿਗ੍ਰੀ ਧੀਰਜ ਦੇ ਆਸਰੇ ਹੀ ਰਹਿ ਸਕਦੀ ਹੈ) ਪੁਨਾ ਮਤਿ ਕਹੀਏ ਸਾਸਤ੍ਰ ਸੰਸਕਾਰੀ ਬੁਧੀ ਨੂੰ ਹੀ ਆਹਰਣਿ ਬਨਾਵੇ (ਭਾਵ ਅਹਰਣਿ ਕੀ ਨਿਆਈਂ ਅਚਲ ਰਖੇ ਕਿਸੇ ਮਤ ਮਤਾਂਤਰ ਕੇ ਲੋਭ ਕਰ ਡੁਲਾਇਮਾਨ ਨਾ ਕਰੇ) ਅਰ ਗੁਰੂ ਮੁਖ ਤੇ ਜੋ ਵੇਦ ਅਰਥ ਕਾ ਤਾਤ ਪਰਜ ਸਮਝਨਾ ਸੋਈ ਹਥੀਆਰ ਕਹੀਏ ਹਥੌੜਾ ਬਨਾਵੇ।

## ਭਉ ਖਲਾ ਅਗਨਿ ਤਪ ਤਾਉ ॥
## ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

ਅਰ ਖੋਟਿਆਂ ਕਰਮਾਂ ਦਾ ਭੈ ਰਖਨਾ ਅਥਵਾ ਪਰਮੇਸ਼ਰ ਦਾ ਭਉ ਰਖਨਾ ਸੋਈ ਖਲਾ ਅਰਥਾਤ ਧੌਣੀ ਬਨਾਵੇ ਜਿਸ ਨਾਲ ਫੂਕ ਲਗਾ ਕਰ ਅਗਨੀ ਤੇਜ ਕਰਦੇ ਹੈਨ। ਪੁਨਾ ਤਪ ਤਾਉ (ਕਹੀਏ ਮਨ ਇੰਦ੍ਰੀਆਂ ਕਾ ਇਕਾਗਰ ਰੂਪ ਤਪ ਕਾ ਤਪਣਾ ਸੋਈ ਅਗਨੀ ਬਨਾਵੇ) ਅਰ ਭਾਉ ਕਹੀਏ ਪ੍ਰੇਮ ਰੂਪੀ ਭਾਂਡਾ ਕਸੀਏ ਰੇਜਾ (ਲੋਹੇ ਦਾ ਸਾਂਚਾ ਜਿਸ ਵਿਚ ਪਾਇ ਕੇ ਰੈਣੀ ਕਰਦੇ ਹੈਂ ਸੋ ਰੇਜਾ ਬਨਾਵੇ। ਸੋ ਤਿਤੁ ਕਹੀਏ ਤਿਸ ਪ੍ਰੇਮ ਰੂਪੀ ਰੇਜੇ ਮੈਂ ਗੁਰਾਂ ਦੇ ਉਪਦੇਸ ਰੂਪੀ ਅੰਮ੍ਰਿਤ ਨੂੰ ਢਾਲੇ* ਅਰਥਾਤ ਪਾਵਣਾ ਕਰੇ॥

---

*ਇਸ ਜਗਾ ਏਹ ਤਾਤਪਰਜ ਹੈ ਕਿ ਬਾਹਰਲੇ ਦ੍ਰਿਸਟਾਂਤ ਮੈ ਸੁਨਿਆਰਾ ਸੋਨੇ ਨੂੰ ਗਾਲ ਕੇ ਲੋਹੇ ਦੇ ਸਾਂਚੇ ਵਿਚ ਪਾਇ ਕੇ ਰੈਣੀ ਕਰਦਾ ਹੈ। ਅਰ ਅੰਤ੍ਰੀਵ ਸਿਧਾਂਤ ਮੈ ਗੁਰੂ ਨੇ ਉਪਦੇਸ਼ ਰੂਪੀ ਸੋਨੇ ਨੂੰ ਜਗਯਾਸੂ ਕੇ ਹਿਰਦੇ ਵਿਚ ਪਾਵਨਾ ਹੈ। ਪੁਨਾ ਦ੍ਰਿਸਟਾਂਤ ਮੈ ਧੀਰਜ ਨੂੰ ਸੁਨਿਆਰਾ ਕਹਿਆ ਹੈ ਤਉ ਇਸ ਮੈ ਅਲੰਕਾਰ ਬਿਗੜਨੇ ਕੀ ਸ਼ੰਕਾ ਪੈਦਾ ਹੋਤੀ ਹੈ। ਪਰੰਤੂ ਭਾਵ ਇਸ ਮੈ ਇਹ ਹੈ ਕਿ ਗੁਰੂ ਉਪਦੇਸ਼ ਕੋ ਗ੍ਰਹਿਣ ਕਰਨੇ ਮੈ ਪ੍ਰਥਮ ਸ੍ਰੇਸਟ ਮਨ ਕੋ ਹੀ ਕਾਰਨਤਾ ਹੈ। ਇਸ ਵਾਸਤੇ ਸ਼ਾਸਤ੍ਰਕਾਰੋਂ ਨੇ ਸ੍ਰੇਸਟ ਮਨ ਕੋ ਭੀ ਗੁਰੂ ਕਹਿਆ ਹੈ। ਇਸੀ ਅਭਿਪਾਇ ਕੋ ਲੇਕਰ ਗੁਰੂ ਜੀ ਨੇ ਧੀਰਜ ਵਾਲੇ ਮਨ ਕੋ ਸੁਨਿਆਰਾ ਬਨਾਇਆ ਹੈ ਸੋ ਧੀਰਜ ਸੰਜੁਗਤ ਮਨ ਰੂਪੀ ਸੁਨਿਆਰਾ ਆਪ ਹੀ ਗੁਰੂ ਕੇ ਉਪਦੇਸ਼ ਕੋ ਗ੍ਰਹਿਣ ਕਰ ਪ੍ਰੇਮ ਸੰਜੁਗਤ ਰਿਦੇ ਰੂਪੀ ਰੇਜੇ (ਸਾਂਚੇ) ਵਿਚ ਇਸਥਿਤ ਕਰਕੇ ਆਪ ਹੀ ਘੜਦਾ ਹੈ ਅਰਥਾਤ ਦ੍ਰਿੜ੍ਹ ਅਭਯਾਸ ਕਰਦਾ ਹੈ ਤਬ ਬ੍ਰਹਮ ਸਾਖਯਾਤਕਾਰ ਰੂਪੀ ਭੂਖਨ ਕੋ ਤਯਾਰ ਕਰਕੇ ਜੀਵਾਤਮਾ ਰੂਪੀ ਸਠ ਕੋ ਬ੍ਰਹਮ ਰੂਪਤਾ ਕਰਕੇ ਸੁਭਾਇਮਾਨ ਕਰਤਾ ਹੈ।

## ਘੜੀਐ ਸਬਦੁ ਸਚੀ ਟਕਸਾਲ ॥
## ਜਿਨ ਕਉ ਨਦਰਿ ਕਰਮੁ ਤਿਨ ਕਾਰ ॥

ਪੁਨਾ ਸਬਦ ਕਹੀਏ ਗੁਰਾਂ ਕੇ ਉਪਦੇਸ ਨੂੰ ਸੱਚੀ ਟਕਸਾਲ (ਸਾਧ ਸੰਗਤ ਮੈਂ ਮਿਲ ਕਰਕੇ) ਘੜੀਐ ਕਹੀਏ ਦ੍ਰਿੜ੍ਹ ਅਭਯਾਸ ਕਰੀਏ (ਤਬ ਪਰਮਾਤਮਾ ਕਾ ਸਾਖਯਾਤਕਾਰ ਰੂਪੀ ਗਹਿਣਾ ਤਿਆਰ ਹੁੰਦਾ ਹੈ ਜਿਸ ਗਹਿਣੇ ਦੇ ਧਾਰਨੇ ਕਰ ਜਨਮ ਮਰਨ ਰੂਪੀ ਕੰਗਾਲਤਾ ਨੂੰ ਦੂਰ ਕਰਕੇ ਪਰਮ ਅਨੰਦ ਪਰਮਾਤਮ ਸਰਬੰਧੀ ਅਈਸ੍ਵਰਜ ਨੂੰ ਪ੍ਰਾਪਤ ਹੋਵੀਦਾ ਹੈ ਸੋ ਜਿਨ੍ਹਾਂ ਨੂੰ (ਪਰਮੇਸ਼ਰ ਦੇ) ਕਰਮ ਕਹੀਏ ਕਿਰਪਾ ਦੀ ਨਦਰਿ ਦ੍ਰਿਸ਼ਟੀ ਹੋਈ ਹੈ ਤਿਨਾਂ ਨੂੰ ਇਹ (ਨਾਮ ਸਿਮਰਨ ਦੀ) ਕਾਰ ਪ੍ਰਾਪਤ ਹੁੰਦੀ ਹੈ।

## ਨਾਨਕ ਨਦਰੀ ਨਦਰਿ ਨਿਹਾਲ ॥੩੮ ॥

ਗੁਰੂ ਨਾਨਕ ਜੀ ਕਹੈਂ ਹੇ ਸਿੱਧੋ ਨਦਰੀ ਕਹੀਏ ਕ੍ਰਿਪਾ ਦ੍ਰਿਸਟੀ ਕਰਨੇ ਵਾਲਾ ਜੋ ਭਗਵੰਤ ਹੈ ਸੋ ਨਦਰਿ ਕਹੀਏ ਕਿਰਪਾ ਦ੍ਰਿਸ਼ਟੀ ਕਰਕੇ (ਐਸੇ ਨਾਮ ਕੇ ਅਭਿਆਸੀਆਂ ਨੂੰ) ਨਿਹਾਲ ਕਹੀਏ ਜਨਮ ਮਰਨ ਦੁਖ ਤੇ ਰਹਿਤ ਕਰ ਦੇਤਾ ਹੈ ॥੩੮॥

ਪ੍ਰਸ਼ਨ : ਹੇ ਮਹਾਂਪੁਰਖੋ ਆਪ ਨੇ ਸਾਡੇ ਉਪਰ ਵਡੀ ਕਿਰਪਾ ਕੀਤੀ ਹੈ ਜੋ ਸਾਨੂੰ ਪਰਮੇਸ਼ਰ ਸਰਬੰਧੀ ਉਪਦੇਸ਼ ਕੀਤਾ ਹੈ ਅਬ ਜਿਨ੍ਹਾਂ ਗੁਰਾਂ ਦੇ ਉਪਦੇਸ਼ ਕਰਕੇ ਜਗਯਾਸੂ ਨੂੰ ਬ੍ਰਹਮਾਤਮਾ ਦਾ ਸਾਖਯਾਤਕਾਰ ਰੂਪੀ ਭੂਖਣ ਪ੍ਰਾਪਤ ਹੁੰਦਾ ਹੈ ਉਨ੍ਹਾਂ ਸਤਗੁਰਾਂ ਦੀ ਮਹਿਮਾਂ ਭੀ ਸਾਨੂੰ ਕਿਰਪਾ ਕਰਕੇ ਸੁਨਾਵਹੁ ਜੀ ?

ਉੱਤਰ :

## ਸਲੋਕੁ ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਸਲੋਕ ਨਾਮ ਜਸ ਕਾ ਹੈ ਅਰਥਾਤ ਹੇ ਸਿੱਧੋ ਅਬ ਸਤਗੁਰਾਂ ਦਾ ਜਸ ਕਹੀਏ ਪ੍ਰਭਾਵ ਸ੍ਰਵਣ ਕਰੋ । ਗੁ ਨਾਮ ਅੰਧਕਾਰ ਕਾ ਹੈ ਰੂ ਨਾਮ ਪ੍ਰਕਾਸ਼ ਕਾ ਹੈ ਅਰਥ ਏਹ ਕਿ ਅਗਯਾਨ ਰੂਪੀ ਅੰਧਕਾਰ ਕੇ ਨਾਸ ਕਰਨੇ ਵਾਲੇ ਗਯਾਨ ਸਰੂਪ ਜੋ ਗੁਰੂ ਹੈਂ ਸੋ ਪਵਨ ਕੀ ਨਿਆਂਈਂ ਨਿਰਲੇਪ ਹੈਂ ਅਰ ਜਗਯਾਸੂਆਂ ਕੇ ਰਿਦੇ ਮੈਂ ਵਿਸੈ ਬਾਸਨਾ ਰੂਪ ਦੁਰਗੰਧੀ ਕੋ ਦੂਰ ਕਰਨੇ ਵਾਲੇ ਹੈਂ ਪੁਨਾ ਪਾਣੀ (ਜਲ) ਕੀ ਨਿਆਂਈਂ ਆਪ ਨਿਰਮਲ ਸੀਤਲ ਹੈ ਅਰ ਸਮੀਪ ਆਏ ਹੋਰਨਾ ਨੂੰ ਭੀ ਨਿਰਮਲ ਸੀਤਲ ਕਰਤੇ ਹੈਂ ਅਰ ਪਿਤਾ ਕੀ ਨਿਆਂਈਂ ਪਾਲਨਾ ਕਰਤੇ ਹੈਂ ਅਰ ਦੈਵੀ ਗੁਣਾ ਕੋ ਸਿਖਲਾਂਵਦੇ ਹੈ ਅਰ ਮਾਤਾ ਕੀ ਨਿਆਂਈਂ ਖੋਟੇ ਕਰਮ ਰੂਪੀ ਉਪਦ੍ਰਵਾਂ ਤੇ ਰਖਿਆ ਕਰਦੇ ਹੈਂ ਅਰ ਧਰਤਿ ਕਹੀਏ ਪ੍ਰਿਥਵੀ ਕੀ ਨਿਆਂਈਂ ਖਿਮਾਂ ਵਾਲੇ ਹੈਂ ਸੇਵਕਾਂ ਦੇ ਅਪਰਾਧਾਂ ਦਾ ਖਿਆਲ ਨਹੀਂ ਕਰਦੇ। ਪੁਨਾ ਮਹਤੁ ਕਹੀਏ ਆਕਾਸ ਕੀ ਨਿਆਂਈਂ ਪੂਰਨ ਹੈਂ ਅਰ ਸਭ ਕੋ ਆਸਰਾ ਦੇਨੇ ਵਾਲੇ ਹੈਂ।

## ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

ਸਗਲ ਜਗਤ ਕੇ ਉਪਕਾਰ ਵਾਸਤੇ ਦਿਨ ਅਤੇ ਰਾਤ ਦੋਨੋਂ ਵਿਖੇ ਦਾਈ ਅਰ ਦਾਏ ਦੀ ਨਿਆਂਈਂ ਖੇਲੈ ਕਹੀਏ ਪ੍ਰਵਿਰਤ ਹੋਤੇ ਹੈਨ (ਭਾਵ ਏਹ ਕਿ ਜੈਸੇ ਰਾਤ੍ਰੀਕਾਲ ਮੈਂ ਦਾਈ ਬਾਲਕਾਂ ਨੂੰ ਨਿਦ੍ਰਾ ਅਧੀਨ ਕਰਕੇ ਸੁਖ ਨਾਲ ਸੁਆਇ ਦੇਂਦੀ ਹੈ ਤੈਸੇ ਗੁਰੂ ਭੀ ਸਮਾਧੀ ਅਵਸਥਾ ਰੂਪ ਰਾਤ੍ਰੀ ਵਿਖੇ ਜੋਗ ਨਿੰਦ੍ਰਾ ਕੋ ਅਧੀਨ ਕਰਕੇ ਜਗਯਾਸੂ ਜਨਾਂ ਨੂੰ

ਬ੍ਰਹਮਾਨੰਦ ਸੁਖ ਨਾਲ ਇਸਥਿਤ ਕਰ ਦੇਤੇ ਹੈਂ ਅਰਥਾਤ ਅਭੇਦ ਕਰ ਦੇਤੇ ਹੈਂ ਅਰ ਜੈਸੇ ਦਿਨ ਕਾਲ ਮੈਂ ਦਾਇਆ ਬਾਲਕਾਂ ਨੂੰ ਸੁੰਦਰ ਬਗੀਚੇ ਆਦਿਕ ਅਸਥਾਨੋਂ ਮੈਂ ਲਜਾਇ ਕਰ ਪਤ੍ਰ ਪੁਸਪ ਫਲ ਆਦਿਕਾਂ ਦੇ ਸਾਥ ਖਿਡਾਂਵਦਾ ਹੈ ਤੈਸੇ ਗੁਰੂ ਭੀ ਗਯਾਨ ਰੂਪੀ ਦਿਨ ਕਾਲ ਮੈਂ ਜਗਯਾਸੂ ਜਨਾਂ ਨੂੰ ਸਤਸੰਗ ਰੂਪੀ ਬਗੀਚਿਆਂ ਮੈਂ ਪ੍ਰਾਪਤ ਕਰਕੇ ਕਰਮ ਉਪਾਸ਼ਨਾ ਗਯਾਨ ਆਦਿਕ ਪਦਾਰਥਾਂ ਕੇ ਸਾਥ ਰਮਣ ਕਰਾਵਤੇ ਹੈਂ ਅਰਥਾਤ ਆਪਣੇ ਆਪਣੇ ਅਧਕਾਰ ਪ੍ਰਤੀ ਨਿਸ਼ਕਾਮ ਕਰਮ ਉਪਾਸ਼ਨਾ ਗਯਾਨ ਮੈਂ ਪ੍ਰਵਿਰਤੀ ਕਰਾਤੇ ਹੈਨ)।

## ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥

ਪੁਨਾ ਜਗਯਾਸੂ ਜਨਾਂ ਨੂੰ ਧਰਮ ਕੇਹ ਦੂਰ ਕਹੀਏ ਸਮੀਪ ਕਰਨੇ ਵਾਸਤੇ ਅਰਥਾਤ ਧਰਮ ਵਿਖੇ ਦ੍ਰਿੜ੍ਹਤਾ ਕਰਾਵਨੇ ਵਾਸਤੇ ਚੰਗਿਆਂ ਕਰਮਾਂ ਨੂੰ ਅਰ ਮੰਦਿਆਂ ਕਰਮਾਂ ਨੂੰ ਵਾਚੈ ਕਹੀਏ ਸੁਨਾਂਵਦੇ ਹੈਂ (ਭਾਵ ਇਹ ਕਿ ਧਰਮ ਕੇ ਸਹਾਇਕ ਸ੍ਰੇਸਟ ਕਰਮਾਂ ਵਿਖੇ ਪ੍ਰਵਿਰਤ ਹੋਨੇ ਕਾ ਉਪਦੇਸ਼ ਕਰਤੇ ਹੈਂ ਅਰ ਧਰਮ ਕੇ ਵਿਰੋਧੀ ਨਿਖਧ ਕਰਮਾਂ ਵਿਖੇ ਨਿਵਿਰਤ ਹੋਨੇ ਕਾ ਉਪਦੇਸ਼ ਕਰਤੇ ਹੈਂ)॥

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

ਆਪਣੇ ਆਪਣੇ ਕਰਤਬਾਂ ਅਨੁਸਾਰ ਕੇਈ ਜਗਯਾਸੂ ਗੁਰਾਂ ਕੇ ਨਜੀਕ ਵਰਤੀ ਹੋ ਜਾਤੇ ਹੈਂ ਅਰ ਕੇਈ (ਮਨਤੀਏ ਜੋ ਗੁਰਾਂ ਦੇ ਉਪਦੇਸ਼ ਨੂੰ ਸੁਣਕੇ ਨਹੀਂ ਮੰਨਦੇ) ਸੋ ਦੂਰ ਹੋ ਜਾਂਦੇ ਹੈਂ। ਅਥਵਾ ਕੇਈ ਗੁਰਾਂ ਦੇ ਉਪਦੇਸ਼ ਨੂੰ ਮੰਨਣ ਵਾਲੇ ਪਰਮਾਤਮਾ ਕੇ ਨਜੀਕੀ (ਮੋਖ ਕੇ ਅਧਕਾਰੀ ਹੁੰਦੇ ਹੈਨ) ਅਰ ਕਈ ਮਨਮਤੀਏ ਦੂਰ ਕਹੀਏ ਚੁਰਾਸੀ ਮੈਂ ਜਾਇ ਪੜਤੇ ਹੈਂ।

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
## ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਗੁਰੂ ਨਾਨਕ ਜੀ ਕਹੈਂ ਹੇ ਸਿੱਧੋ ਜਿਨ੍ਹਾਂ ਗੁਰਮੁਖਾਂ ਨੇ ਪਰਮੇਸ਼ਰ ਦਾ ਨਾਮ (ਗੁਰਾਂ ਪਾਸੋਂ ਲੈ ਕੇ) ਧਿਆਵਨਾ ਕੀਤਾ ਹੈ (ਸੋ ਪੁਰਖ ਸਭ ਜਪ ਤਪ ਤੀਰਥ ਆਦਿਕ ਸਾਧਨਾਂ ਦੀ) ਮਸੱਕਤ ਕਹੀਏ ਮੇਹਨਤ ਨੂੰ ਘਾਲ ਕਹੀਏ ਸਫਲੀ ਕਰ ਗਏ ਹੈਂ ਤਿਨ੍ਹਾਂ ਦੇ ਮੁਖ (ਪਰਮੇਸ਼ਰ ਦੇ ਦਰਬਾਰ) ਉਜਲੇ ਕਹੀਏ ਜਸ ਵਾਲੇ ਹੋਇ ਹੈਂ ਅਰ ਉਨ੍ਹਾਂ ਗੁਰਮੁਖਾਂ ਦੀ ਸੰਗਤ ਉਪਦੇਸ਼ ਕਰਕੇ ਕੇਤੀ ਕਹੀਏ ਬੇਗਿਣਤ ਹੀ (ਸ੍ਰਿਸ਼ਟੀ ਚੁਰਾਸੀ ਕੇ ਜਾਲ ਤੇ) ਛੁਟ ਗਈ ਹੈ। ਨਾਨਕ ਪਦ ਕਾ ਸਭ ਜਗਾ ਏਹੀ ਅਰਥ ਜਾਨਣਾ ਕਿ ਨਾ ਹੋਵੈ ਅਕ ਕਹੀਏ ਦੁਖ ਜਿਸ ਵਿਖੇ ਸੋ ਕਹੀਏ ਨਾਨਕ ਵਾ ਨਾ ਹੋਵੈ ਅਨਕ ਕਹੀਏ ਦ੍ਵੈਤ ਜਿਸ ਵਿਖੇ ਸੋ ਕਹੀਏ ਨਾਨਕ ॥੧॥

ਇਸ ਪ੍ਰਕਾਰ ਏਹ ਪਰਮ ਗੋਪਮਾਲਾ ਮੰਤ੍ਰ ਸ੍ਰੀ ਜਪੁਜੀ ਸਾਹਿਬ ਕਾ ਉਪਦੇਸ਼ ਸਿਧਾਂ ਕੇ ਤਾਂਈਂ ਸਮਾਪਤ ਕਰਕੇ ਗੁਰੂ ਜੀ ਨੇ ਅਕਾਲ ਪੁਰਖ ਪਰਮੇਸ਼ਰ ਕੇ ਆਗੇ ਪ੍ਰਿਥਵੀ ਪਰ ਸੀਸ ਧਰ ਕੇ ਨਮਸ਼ਕਾਰ ਕੀਤੀ ਅਰ ਸਭ ਸਿੱਧ ਭੀ ਨਮਸ਼ਕਾਰ ਕਰਤੇ ਭਏ। ਸਿਧਾਂ ਨੇ ਗੁਰੂ ਜੀ ਕਾ ਭਲੀ ਪ੍ਰਕਾਰ ਪੂਜਨ ਕੀਤਾ ਤਬ ਗੁਰੂ ਜੀ ਕਰਤਾਰ ਕਰਤਾਰ ਕਹਿ ਕਰ ਆਗੇ ਕੋ ਚਲੇ ਗਏ। ਸੋ ਏਹ ਸੰਪੂਰਨ ਮੰਤ੍ਰ ਸਤਿਨਾਮੁ ਮੰਗਲ ਸੇ ਲੇਕਰ ਅੰਤਲੇ ਸਲੋਕ ਪ੍ਰਿਯੰਤ ਚਾਲੀ ਸੂਤ੍ਰ ਰੂਪ ਚਾਲੀ ਪੌੜੀਆਂ ਗੁਰੂ ਅੰਗਦ ਦੇਵ ਜੀ ਕੋ ਉਪਦੇਸ਼ ਕਰਕੇ ਕਹਿਆ ਕਿ ਹੇ ਪੁਰਖਾ ਇਸਨੂੰ ਸਦੀਵ ਕਾਲ ਜਪੁ ਏਹ ਮੇਰੇ ਰਿਦੇ ਕਾ ਪਰਮ ਗੋਪ ਮੰਤ੍ਰ ਹੈ ਜੋ ਕੋਈ ਗੁਰਮੁਖ ਸਰਧਾ ਪ੍ਰੇਮ ਕਰਕੇ ਇਸ ਨੂੰ ਜਪੇਗਾ ਸੋ ਧਰਮ ਅਰਥ ਕਾਮ ਮੋਖ ਚਾਰੋ ਪਦਾਰਥਾਂ ਨੂੰ ਪਾਵੇਗਾ। ਅਬ ਕੇਈ ਮਹਾਤਮਾ ਏਹ ਕਹਿਤੇ ਹੈਂ ਕਿ ਅੰਤਲਾ ਸਲੋਕ ਗੁਰੂ ਅੰਗਦ ਦੇਵ ਜੀ ਨੇ ਗੁਰਾਂ ਕੀ ਉਸਤਤੀ ਕਰੀ ਹੈ

ਸੋ ਇਸ ਕਹਿਨੇ ਮੈ ਕੋਈ ਵਿਰੋਧ ਨਹੀਂ ਜਿਸ ਤੇ ਸਰਬ ਗੁਰਾਂ ਦੀ ਬਾਣੀ ਇਕ ਰੂਪ ਹੈ ਨਯੂਨ ਅਧਕ ਮਾਨਣੇ ਮੈਂ ਦੋਖ ਕੀ ਪ੍ਰਾਪਤੀ ਹੈ। ਪਰੰਤੂ ਸੰਪ੍ਰਦਾਈ ਸੰਕੇਤ ਏਹੀ ਹੈ ਕਿ ਸਲੋਕ ਪ੍ਰਯੰਤ ਹੀ ਸਿੱਧਾਂ ਕੇ ਤਾਂਈਂ ਗੁਰੂ ਨਾਨਕ ਜੀ ਕਾ ਪ੍ਰਿਥਮੇ ਉਪਦੇਸ਼ ਹੋਇਆ ਹੈ ਅਰ ਜੋ ਗੁਰੂ ਅੰਗਦ ਦੇਵ ਜੀ ਕਾ ਸਲੋਕ ਹੈ ਸੋ ਮਾਝ ਵਾਰ ਮੈਂ ਅਠਾਰਵਾਂ ਸਲੋਕ ਹੈ ਸੋ ਇਸ ਸਲੋਕ ਮੈ ਅਰ ਉਸ ਸਲੋਕ ਮੈ ਕੁਛ ਅਖਰਾਂ ਕਾ ਭੀ ਭੇਦ ਹੈ ਸੋ ਦੇਖੋ ਇਸ ਮੈ ਪਵਣ ਪਾਠ ਹੈ ਅਰ ਮਾਝ ਵਾਲੇ ਮੈ ਪਉਣ ਪਾਠ ਹੈ॥ ਪੁਨਾ ਇਸ ਮੈ ਦਿਵਸ ਪਾਠ ਹੈ ਅਰ ਉਸ ਮੇ ਦਿਨਸ ਪਾਠ ਹੈ । ਪੁਨਾ ਇਸ ਮੇ ਵਾਚੈ ਪਾਠ ਹੈ ਅਰ ਉਸ ਮੇ ਵਾਚੇ ਪਾਠ ਹੈ॥ ਪੁਨਾ ਇਸ ਮੇ ਕੇਤੀ ਛੁਟੀ ਪਾਠ ਹੈ ਅਰ ਉਸ ਮੇ ਹੋਰ ਕੇਤੀ ਛੁਟੀ ਪਾਠ ਹੈ॥ ਇਤਨਾ ਭੇਦ ਪਹਿਲੀ ਦੂਜੀ ਪਾਤਸ਼ਾਹੀ ਕੇ ਸਲੋਕਾਂ ਦਾ ਸੰਪ੍ਰਦਾਈ ਸੰਕੇਤ ਸੇ ਸ੍ਰਵਣ ਕੀਆ ਹੈ ਆਗੇ ਗੁਰੂ ਕੀ ਗਤਿ ਗੁਰੂ ਜਾਣੇ।

ਦੋਹਰਾ॥ ਸ੍ਰੀ ਗੁਰੁ ਨਾਨਕ ਦੇਵ ਕੇ ਪਾਦ ਜੁਗਮ ਪ੍ਰਤਿਬੰਦ। ਬਾਲ ਬੋਧਨੀ ਨਾਮ ਯਹਿ ਟੀਕਾ ਕੀਨ ਪ੍ਰਬੰਧ॥੧॥ ਗੁਰਮਤ ਨਿਸਠਾ ਵਾਨ ਜੇ ਬਾਲਕ ਬਾਲ ਸੁਜਾਨ। ਸਭ ਸਮਝਹਿ ਇਸ ਅਰਥ ਕੋ ਅਸ ਯਹਿ ਸੁਗਮ ਮਹਾਨ॥੨॥ ਰਾਮ ਮ੍ਰਿਗਿੰਦ ਗੁਰ ਦੇਵ ਕੀ ਟੀਕਾ ਮਾਝ ਨਿਕਾਰ। ਬਰਣ ਮਾਤ੍ਰ ਕੇ ਅਰਥ ਕੋ ਕੀਨੋ ਭਲੇ ਸੁਧਾਰ॥੩॥ ਸਭ ਸੰਤਨ ਕੋ ਬੰਦਨਾ ਕਰੋਂ ਜੋਰ ਜੁਗਪਾਨ। ਨਖਯਤ੍ਰ ਕੇਸਰੀ ਦਾਸ ਪਹਿ ਕੀਜੈ ਕ੍ਰਿਪਾ ਮਹਾਨ॥੪॥ ਮੰਤ੍ਰ ਜਾਪਨਿ ਸੋ ਦਿਨ ਰਟੋਂ ਸਾਂਤ ਹੋਇ ਮਮ ਚੀਤ। ਸਦਾ ਸੰਗ ਤਿਨ ਮਿਲੈ ਨਾਮ ਹਰੀ ਮੈਂ ਪ੍ਰੀਤ॥ ੫॥

ਇਤਿ ਸ੍ਰੀ ਮਹਾਂ ਮੰਤ੍ਰ ਜਪੁਜੀ ਨਾਮ ਗ੍ਰੰਥ ਬਾਲ ਬੋਧਨੀ ਟੀਕਾ ਸਹਿਤ ਸਮਾਪਤ ਮਸਤੁ ਸੁਭ ਮਸਤੁ॥

ੴ ਸਤਿਗੁਰ ਪ੍ਰਸਾਦਿ ॥

# ਗੀਆਮਾਲਤੀ ਛੰਦ ॥

ਪ੍ਰਿਥਮ ਗੁਰੂ ਨਾਨਕ ਪ੍ਰਭੁ ਪਗ ਬੰਦਨਾ ਮਨ ਤਨ ਕਰੋਂ। ਦੁਤੀਯੇ ਗੁਰੂ ਅੰਗਦ ਅੰਗ ਸੰਗ ਸੀਸ ਤਿਨ ਚਰਨਨ ਧਰੋਂ। ਗੁਰੁ ਅਮਰਦਾਸ ਜੋ ਅਮਰ ਮੂਰਤਿ ਸਿਮਰ ਤਿਨ ਪਗ ਲਗ ਤਰੋਂ। ਗੁਰੁ ਰਾਮਦਾਸ ਪਦਾਰ ਬਿੰਦਨ ਪਰੋਂ ਕਲੀ ਕਲ ਮਲ ਦਰੋਂ ॥ ੧ ॥ ਅਰਜਨ ਗੁਰੁ ਪਗ ਬੰਦਨਾ ਜਿਨ ਨਾਮ ਲਏ ਦੁਖ ਜਾਈਏ। ਗੁਰੂ ਹਰਿਗੋਬਿੰਦ ਆਨੰਦ ਚਿਤ ਕੋ ਸਦਾ ਮਨ ਧਿਆਈਏ। ਹਰਰਾਇ ਹਰਕਿਸ਼ਨ ਕੋ ਸਦਾ ਕਰੋ ਰਿਦ ਧਿਆਨ। ਆਵੇ ਗਿਆਨ ਅਨੰਤ ਕਾ ਸਿਮਰੋ ਮਨ ਮੈ ਜਾਨ॥ ੨ ॥ ਨਵਮੋ ਗੁਰ ਤੇਗ ਬਹਾਦਰ ਧਰਮ ਕੀ ਰਖਿਆ ਜਿਨ ਕਰੀ। ਦਸਮ ਗੁਰੂ ਕੋ ਬੰਦਨਾ ਦੁਬਿਧਾ ਹਿੰਦ ਕੀ ਜਿਨ ਟਰੀ ॥ ੩ ॥ ਸੁਖ ਧਾਮ ਪੂਰਨ ਕਾਮ ਅਤਿ ਅਭਿਰਾਮ ਭਵਜਲ ਤਾਰੀਏ । ਮਦ ਮੋਹਿ ਦ੍ਰੋਹਿ ਜੋ ਕਾ ਛਲ ਬਲ ਵੈਰ ਵਾਦ ਵਿਸਾਰੀਏ। ਗੁਰ ਗੀਤ ਗਾਇਨ ਜੋ ਕਰੇ ਨਿਤ ਪ੍ਰੇਮ ਧਰੈ ਹਰਿ ਧਿਆਇਕੈ। ਸੁਖ ਸਾਰ ਪਾਵਤ ਸੋ ਸਹੀ ਗੁਰ ਕਮਲ ਪਦ ਲਪਟਾਇਕੈ ॥ ੪ ॥